

# ਕੁਝ ਸਵਾਲ ਇਹ ਵੀ

ਆਰ.ਐਸ.ਐਸ. ਵੱਲੋਂ ਸਿੱਖ ਧਰਮ ਬਾਰੇ
ਪਾਏ ਜਾ ਰਹੇ ਭੁਲੇਖਿਆਂ ਦੇ ਪ੍ਰਸੰਗ 'ਚ

ਹਿਊਮਨ ਰਾਈਟਸ ਐਂਡ ਡੈਮੋਕਰੇਸੀ ਫੋਰਮ

ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥
ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ॥
ਪੂਰਨ ਜੋਤ ਜਗੈ ਘਟ ਮੈ , ਤਬ ਖਾਲਸ ਤਾਹਿ ਨਖਾਲਸ ਜਾਨੈ॥

(ਪਾਤਸ਼ਾਹੀ ੧੦)

ਅਰਥ :-

☆ ਖਾਲਸਾ ਇੱਕ ਅਕਾਲ ਪੁਰਖ ਨੂੰ ਛਡ ਕੇ ਹੋਰ ਕਿਸੇ ਨੂੰ ਕਿਸੇ ਰੂਪ ਵਿੱਚ ਨਾ ਮੰਨੇ।

☆ ਪ੍ਰਭੂ ਪਿਆਰ ਨੂੰ ਹੀ ਅਕਾਲ ਪੁਰਖ ਦੀ ਪ੍ਰਾਪਤੀ ਦਾ ਸਾਧਨ ਮੰਨੇ ।

☆ ਮੜੀਆਂ ਮਸਾਣਾਂ ਨੂੰ ਨਾ ਮੰਨੇ, ਤੀਰਥ ਯਾਤਰਾ ਵਿੱਚ ਯਕੀਨ ਨਾ ਕਰੇ, ਪਾਪਾਂ ਨਾਲ ਇਕੱਤਰ ਕੀਤੇ ਹੋਏ ਧਨ ਮਾਲ ਤੋਂ ਲਾਂਭੇ ਰਹੇ ਅਤੇ ਦਾਨ ਦੇਣ ਦੇ ਲੋਕ ਵਿਖਾਵੇ ਵਰਗੇ ਥੋਥੇ ਸਾਧਨਾਂ ਨੂੰ ਨਾ ਮੰਨੇ ।

☆ ਸਰੀਰ ਨੂੰ ਗੈਰ ਕੁਦਰਤੀ ਕਸ਼ਟ ਦੇਣ ਦੇ ਤਰੀਕਿਆਂ ਵਿੱਚ ਵਿਸ਼ਵਾਸ ਨਾ ਕਰੇ ਅਤੇ ਨਾ ਹੀ ਅਜਿਹੇ ਸਾਧਨ ਵਰਤਣ ਵਾਲਿਆਂ ਨੂੰ ਰਤਾ ਜਿੰਨੀ ਵੀ ਵਡਿਆਈ ਦੇਵੇ।

● ਉਹੋ ਇਨਸਾਨ ਹੀ ਅਸਲ ਖਾਲਸਾ ਹੈ ਜਿਸ ਵਿੱਚ ਪੂਰਨ ਗਿਆਨ ਦੀ ਜੋਤ ਲੱਟ ਲੱਟ ਕਰਕੇ ਬਲਦੀ ਹੋਏ।

# ਦੋ ਸ਼ਬਦ

ਰਾਸ਼ਟਰੀ ਸਵੱਮ ਸੇਵਕ (ਆਰ.ਐਸ.ਐਸ.) ਵੱਲੋਂ ਗੁਰੂ ਗੋਬਿੰਦ ਸਿੰਘ ਜੀ ਬਾਰੇ ਅੱਜ ਕਲ੍ਹ ਇੱਕ ਕਿਤਾਬਚਾ ਵੱਡੀ ਪੱਧਰ 'ਤੇ ਪੰਜਾਬ ਵਿਚ ਵੰਡਿਆ ਜਾ ਰਿਹਾ ਹੈ। ਇਹ ਕਿਤਾਬਚਾ ਪ੍ਰਸ਼ਨ-ਉੱਤਰ ਦੀ ਸ਼ਕਲ ਵਿੱਚ ਤਿਆਰ ਕੀਤਾ ਗਿਆ ਹੈ। ਇਸ ਵਿੱਚ ਨਿੱਕੇ ਨਿੱਕੇ ਸਵਾਲ ਹਨ ਤੇ ਨਿੱਕੇ ਨਿੱਕੇ ਉਨ੍ਹਾਂ ਦੇ ਜਵਾਬ। ਕੁੱਝ ਸਵਾਲ ਕੇਵਲ ਸਾਧਾਰਨ ਜਾਣਕਾਰੀ ਵਾਲੇ ਹਨ। ਉਹਨਾਂ ਉੱਤੇ ਕੋਈ ਕਿੰਤੂ ਪ੍ਰੰਤੂ ਵੀ ਨਹੀਂ ਕੀਤਾ ਜਾ ਸਕਦਾ। ਪਰ ਕੁਝ ਸਵਾਲ ਭੁਲੇਖੇ ਪਾਉਣ ਵਾਲੇ ਹਨ। ਸਿਖ ਧਰਮ ਦੇ ਸਿਧਾਂਤਕ ਰਾਖਿਆਂ ਨੂੰ ਹੀ ਪਤਾ ਲੱਗ ਸਕਦਾ ਹੈ ਕਿ ਭੁਲੇਖੇ ਪਾਉਣ ਵਾਲੇ ਸਵਾਲ-ਜੁਆਬ ਜਾਣ ਬੁੱਝ ਕੇ ਤਿਆਰ ਕੀਤੇ ਗਏ ਹਨ। ਗੁਰੂ ਸਾਹਿਬ ਦੀ ਸਖਸ਼ੀਅਤ ਅਤੇ ਉਨ੍ਹਾਂ ਦੇ ਰੋਲ ਅਤੇ ਉਨ੍ਹਾਂ ਨਾਲ ਜੁੜੇ ਵਿਅਕਤੀਆਂ ਤੇ ਰਾਜਸੀ ਤਾਕਤਾਂ ਦੇ ਰੋਲ ਬਾਰੇ ਇੱਕ ਪੱਖੀ ਜਾਣਕਾਰੀ ਦਿੱਤੀ ਗਈ ਹੈ ਜਦ ਕਿ ਹੋਰ ਬਹੁਤ ਸਾਰੇ ਅਹਿਮ ਤੇ ਇਤਿਹਾਸਕ ਪੱਖ ਬੜੀ ਸਿਆਣਪ ਨਾਲ ਲੁਕੋ ਲਏ ਗਏ ਹਨ। ਕੁਝ ਮਿਸਾਲਾਂ ਦਸਮ ਗ੍ਰੰਥ ਦੀਆਂ ਉਨ੍ਹਾਂ ਰਚਨਾਵਾਂ ਵਿਚੋਂ ਲਈਆਂ ਗਈਆਂ ਹਨ ਜੋ ਵਿਵਾਦਗ੍ਰਸਤ ਹਨ ਅਤੇ ਇਨ੍ਹਾਂ ਨੂੰ ਖਾਲਸਾ ਪੰਥ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਨਹੀਂ ਮੰਨਿਆ। ਕਿਤਾਬਚੇ ਵਿੱਚ ਇਹ ਪ੍ਰਭਾਵ ਦਿੱਤਾ ਗਿਆ ਹੈ ਜਿਵੇਂ ਖਾਲਸਾ ਪੰਥ ਹਿੰਦੂ ਧਰਮ ਦੀ ਰੱਖਿਆ ਲਈ ਹੀ ਪੈਦਾ ਹੋਇਆ ਸੀ। ਆਰ.ਐਸ.ਐਸ. ਵਲੋਂ ਪਹਿਲੇ ਕਿਤਾਬਚੇ ਤੋਂ ਪਿਛੋਂ ਹੁਣ ਇਕ ਹੋਰ ਕਿਤਾਬਚਾ ਵੀ ਵੰਡਿਆ ਜਾ ਰਿਹਾ ਹੈ।

ਆਰ.ਐਸ.ਐਸ. ਦੇ ਆਗੂਆਂ ਵੱਲੋਂ ਪਹਿਲਾਂ ਵੀ ਇੱਕ ਵਾਰ ਨਹੀਂ ਸਗੋਂ ਕਈ ਵਾਰ ਅਕਸਰ ਇਹ ਕਿਹਾ ਜਾਂਦਾ ਰਿਹਾ ਹੈ ਕਿ ਸਿੱਖ ਧਰਮ ਹਿੰਦੂ ਧਰਮ ਦੀ ਇੱਕ ਸ਼ਾਖ ਹੈ। ਕਈ ਵਾਰ ਇਹ ਵੀ ਕਿਹਾ ਜਾਂਦਾ ਹੈ ਕਿ ਸਿਖ ਧਰਮ ਹਿੰਦੂ ਧਰਮ ਦਾ ਸੁਧਰਿਆ ਰੂਪ ਹੈ। ਇਤਿਹਾਸ ਤੇ ਧਰਮਾਂ ਦੇ ਡੂੰਘੇ ਅਧਿਐਨ ਤੋਂ ਸੱਖਣੇ ਲੋਕ ਸਿੱਖ ਧਰਮ ਨੂੰ ਹਿੰਦੂ ਧਰਮ ਤੇ ਇਸਲਾਮ ਦਾ ਮਿਸ਼ਰਣ ਵੀ ਆਖਦੇ ਹਨ। ਖਾਲਸਾ ਪੰਥ ਦੀ ਮੁੱਖ ਧਾਰਾ ਨੇ ਹਮੇਸ਼ਾਂ ਹੀ ਇਨ੍ਹਾਂ ਖਤਰਨਾਕ ਅਤੇ ਕੱਚੀਆ ਪਿਲੀਆਂ ਵਿਆਖਿਆਵਾਂ ਦੀ ਕਰੜੀ ਨਿੰਦਾ ਕੀਤੀ ਹੈ ਅਤੇ ਉਹਨਾਂ ਨੂੰ ਰੱਦ ਕੀਤਾ ਹੈ। ਇਸ ਸਬੰਧ ਵਿੱਚ 19ਵੀਂ ਸਦੀ ਦੇ ਅਖੀਰ ਵਿਚ ਅਤੇ ਵੀਹਵੀਂ ਸਦੀ ਦੇ ਪਹਿਲੇ ਤਿੰਨ ਚਾਰ ਦਹਾਕਿਆਂ ਵਿੱਚ ਸਿੰਘ ਸਭਾ ਲਹਿਰ ਦੇ ਵਿਦਵਾਨਾਂ ਨੇ ਸਿਖ ਧਰਮ ਬਾਰੇ ਪਾਏ ਜਾ ਰਹੇ ਭੁਲੇਖਿਆ ਦਾ ਢੁਕਵਾਂ ਉੱਤਰ ਵੀ ਦਿੱਤਾ ਹੈ ਅਤੇ ਸਿਖ ਧਰਮ ਨੂੰ ਇਕ ਸੁਤੰਤਰ ਧਰਮ ਵਜੋਂ ਸਥਾਪਤ ਵੀ ਕੀਤਾ ਹੈ। ਪਰ ਫਿਰ ਵੀ ਉਨ੍ਹਾਂ ਭੁਲੇਖਿਆਂ ਦਾ ਕੀ ਕੀਤਾ ਜਾਵੇ ਜੋ ਇਕ ਮਿਥੀ ਯੋਜਨਾ ਅਧੀਨ ਸਮੇਂ ਸਮੇਂ ਪਾਏ ਜਾਂਦੇ ਹਨ।

ਅਸਾਂ ਇਹ ਕਿਤਾਬਚਾ ਆਰ.ਐਸ.ਐਸ. ਵਲੋਂ ਵੰਡੇ ਜਾ ਰਹੇ ਕਿਤਾਬਚਿਆਂ ਨੂੰ ਧਿਆਨ ਵਿੱਚ ਰੱਖ ਕੇ ਛਾਪਿਆ ਹੈ ਅਤੇ ਸਿਖ ਹੱਕਾਂ ਲਈ ਕੀਤੇ ਗਏ ਸੰਘਰਸ਼ ਬਾਰੇ ਅਤੇ ਹਾਲ ਵਿਚ ਹੀ ਵਾਪਰੀਆਂ ਦੁਖਦਾਈ ਘਟਨਾਵਾਂ ਬਾਰੇ ਸਹੀ, ਨਿਰਪੱਖ ਤੇ ਤੱਥ ਆਧਾਰਿਤ ਜਾਣਕਾਰੀ ਦੇਣ ਦਾ ਸੁਹਿਰਦ ਅਤੇ ਗੰਭੀਰ ਯਤਨ ਕੀਤਾ ਹੈ। ਕੋਸ਼ਿਸ਼ ਇਹੀ ਰਹੀ ਹੈ ਕਿ ਜਵਾਬ ਦੇਣ ਸਮੇਂ ਕਿਸੇ ਵੀ ਧਰਮ ਦੀ ਭਾਵਨਾਂ ਨੂੰ ਰਤਾ ਵੀ ਠੇਸ ਨਾ ਪੁੱਜੇ ਪਰ ਨਾਲ ਦੀ ਨਾਲ ਇਤਿਹਾਸਕ ਤੱਥਾਂ ਨੂੰ ਛੁਪਾਇਆ ਵੀ ਨਾ ਜਾਵੇ।

ਸੌ ਹੱਥ ਰੱਸਾ ਤੇ ਸਿਰੇ 'ਤੇ ਗੰਢ ਦੀ ਮਸ਼ਹੂਰ ਕਹਾਵਤ ਮੁਤਾਬਕ ਇਤਿਹਾਸਕ ਸੱਚ ਇਹ ਹੈ ਕਿ ਸਿਖ ਧਰਮ ਦਾ ਆਪਣੀ ਹੋਂਦ ਦੇ ਲੰਮੇ ਸੰਘਰਸ਼ ਵਿਚ ਹਿੰਦੂ ਭੇਸ ਵਿਚ ਰਾਜ ਕਰ ਰਹੇ ਹਾਕਮਾਂ ਨਾਲ ਵੀ ਵਾਸਤਾ ਪਿਆ ਹੈ ਅਤੇ ਮੁਸਲਮਾਨ ਭੇਸ ਵਾਲੇ ਹਾਕਮਾਂ ਨਾਲ ਵੀ। ਦੋਵਾਂ ਨੇ ਹੀ ਸਾਡੇ ਉੱਤੇ ਜ਼ੁਲਮ ਢਾਹੁਣ ਵਿੱਚ ਕੋਈ ਕਸਰ ਨਹੀਂ ਛੱਡੀ। ਪਰ ਨਾਲ ਹੀ ਇਨ੍ਹਾਂ ਦੋਵਾਂ ਧਰਮਾਂ ਦੇ ਅਨੇਕ ਪੈਰੋਕਾਰਾਂ ਨਾਲ ਸਾਡੇ ਡੂੰਘੇ ਤੇ ਬਹੁਤ ਪਿਆਰੇ ਦੁਨਿਆਵੀ ਅਤੇ ਰੂਹਾਨੀ ਰਿਸ਼ਤੇ ਵੀ ਰਹੇ ਹਨ। ਹਰ ਔਖੀ ਘੜੀ ਵਿਚ ਉਨ੍ਹਾਂ ਨੇ ਸਾਡਾ

ਸਾਥ ਦਿੱਤਾ ਹੈ ਅਤੇ ਅਸੀਂ ਵੀ ਉਨ੍ਹਾਂ ਲਈ ਮਰ ਮਿੱਟਣ ਤੱਕ ਗਏ ਹਾਂ । ਸਿਖ ਇਤਿਹਾਸ ਨੇ ਇਨ੍ਹਾਂ ਪਵਿੱਤਰ ਤੇ ਗੂੜੇ ਰਿਸ਼ਤਿਆਂ ਦੀ ਯਾਦ ਨੂੰ ਆਪਣੇ ਦਿਲ ਵਿਚ ਸਾਂਭ ਕੇ ਰੱਖਿਆ ਹੋਇਆ ਹੈ । ਇਹੋ ਕਾਰਨ ਸੀ ਕਿ ਮਹਾਨ ਇਤਿਹਾਸਕਾਰ ਆਰਨਲਡ ਟਾਇਨਬੀ ਨੂੰ ਵੀ ਇਹ ਕਹਿਣਾ ਪਿਆ ਕਿ ਆਉਣ ਵਾਲੇ ਸਮੇਂ ਵਿਚ ਸਿਖ ਧਰਮ ਤੇ ਗੁਰੂ ਗ੍ਰੰਥ ਸਾਹਿਬ ਦੁਨੀਆਂ ਨੂੰ ਕੋਈ ਵਿਸ਼ੇਸ਼ ਗੱਲ ਦੱਸਣਗੇ। ਇਸੇ ਪੈਂਫਲਟ ਵਿਚ ਇਹ ਵੀ ਦੱਸਿਆ ਗਿਆ ਹੈ ਕਿ ਜਦੋਂ ਇਤਿਹਾਸ ਦੇ ਇੱਕ ਦੌਰ ਵਿਚ ਸਿੱਖ ਹਾਕਮ ਦੇ ਰੂਪ ਵਿਚ ਆਏ ਤਾਂ ਉਹਨਾਂ ਨੇ ਹਿੰਦੂ ਅਤੇ ਮੁਸਲਮਾਨਾਂ ਨਾਲ ਕੀ ਰਵੱਈਆ ਅਖ਼ਤਿਆਰ ਕੀਤਾ ।

ਆਰ.ਐਸ.ਐਸ. ਵਾਲੇ ਵੀਰ ਅੱਜ ਕਲ੍ਹ ਆਪਣੀ ਇੱਕ ਵਿਸ਼ੇਸ਼ ਕਲਚਰਲ ਨੀਤੀ ਅਧੀਨ ਸਿਖਾਂ ਦੇ ਮਨੋਬਲ ਤੇ ਉਨ੍ਹਾਂ ਦੀ ਅੰਦਰੂਨੀ ਹਾਲਤ, ਸਮਰੱਥਾ ਤੇ ਤਾਕਤ ਦਾ ਕਈ ਢੰਗ ਤਰੀਕਿਆਂ ਨਾਲ ਜਾਇਜ਼ਾ ਲੈ ਰਹੇ ਹਨ । ਇਸ ਨਾਲ ਗੁਰੂ ਨਾਨਕ - ਸੱਚ ਦੇ ਸਾਰੇ ਭੇਤ ਉਨ੍ਹਾਂ ਦੀ ਪਕੜ ਵਿੱਚ ਕਦੇ ਨਹੀਂ ਆ ਸਕਣਗੇ । ਇਹੋ ਜਿਹੇ ਯਤਨਾਂ ਨਾਲ ਨਾਂ ਤਾਂ ਸਿਖਾਂ ਦਾ ਭਲਾ ਹੋਣ ਲੱਗਾ ਹੈ ਤੇ ਨਾ ਹੀ ਹਿੰਦੁਸਤਾਨ ਦਾ । ਆਰ.ਐਸ.ਐਸ. ਵਾਲੇ ਵੀਰਾਂ ਨੂੰ ਵੀ ਇਸ ਵਿਚੋਂ ਕੁਝ ਨਹੀਂ ਲੱਭਣ ਲੱਗਾ ।

ਖਾਲਸਾ ਪੰਥ ਦੇ ਵਿਹੜੇ ਵਿਚ ਕਈ ਸੇਹ ਦੇ ਤੱਕਲੇ ਗੱਡੇ ਜਾ ਚੁੱਕੇ ਹਨ । ਅੰਦਰੂਨੀ ਕਲੇਸ਼ਾਂ ਨੇ ਪੰਥ ਵਿਚ ਨਿਰਪੱਖ, ਸੰਤੁਲਿਤ ਅਤੇ ਵਿਵੇਕ ਬੁੱਧ ਵਾਲੇ ਸੱਜਣਾਂ ਨੂੰ ਨੁਕਰੇ ਲਾ ਦਿੱਤਾ ਹੈ । ਵਿਚਾਰਾਂ ਦੀ ਧੁੰਦ ਵਿਚ ਹਰ ਧੜਾ ਆਪਣਾ ਆਪਣਾ ਘੋੜਾ ਭਜਾ ਰਿਹਾ ਹੈ ਤੇ ਕੋਈ ਵੀ ਧੜਾ ਮੰਜ਼ਿਲ ਉਤੇ ਨਹੀਂ ਪੁੱਜ ਰਿਹਾ । ਸਿਖਾਂ ਦੀ ਧਾਰਮਿਕ ਅਤੇ ਰਾਜਸ ਲੀਡਰਸ਼ਿਪ ਵਿਚ **ਸੁਣਾਉਣ** ਵਾਲਿਆਂ ਦੀ ਗਿਣਤੀ ਧੜਾ ਧੜਾ ਵੱਧ ਰਹੀ ਹੈ ਅਤੇ **ਸੁਣਨ ਵਾਲਿਆ** ਦਾ ਕਾਲ ਪੈ ਗਿਆ ਹੈ । ਇਸ ਹਾਲਤ ਵਿਚ ਘਰ ਨੂੰ ਲੱਗੀ ਸੰਨ੍ਹ ਦੀ ਖ਼ਬਰ ਦਿੱਤੀ ਜਾਵੇ ਤਾਂ ਕਿਵੇਂ ਦਿੱਤੀ ਜਾਵੇ ? ਕੌਮ ਨੂੰ ਅਣਦਿਸਦੇ ਅਤੇ ਸੂਖਮ ਹਮਲਿਆਂ ਤੋਂ ਸਾਵਧਾਨ ਕਰੇ ਤਾਂ ਕੌਣ ਕਰੇ ? ਆਪਣੀਆਂ ਮਾਲੀ ਅਤੇ ਬੌਧਿਕ ਸੀਮਾਵਾਂ ਦੇ ਬਾਵਜੂਦ ਅਸਾਂ ਇਹ ਇਕ ਨਿਮਾਣਾ ਜਿਹਾ ਯਤਨ ਕੀਤਾ ਹੈ । ਜੇ ਇਹ ਪੰਥ ਨੂੰ ਪਰਵਾਨ ਹੋਇਆ ਤਾਂ ਨਿੱਕੇ ਨਿੱਕੇ ਪੈਂਫਲਟਾਂ ਦੀ ਲੜੀ ਸ਼ੁਰੂ ਕੀਤੀ ਜਾਵੇਗੀ । ਸਾਡਾ ਵਿਸ਼ਵਾਸ ਹੈ ਕਿ ਜੇਕਰ ਅਸੀਂ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ, ਅਕਾਲੀ ਵਿਧਾਇਕਾਂ, ਤਮਾਮ ਅਕਾਲੀ ਦਲਾਂ ਦੇ ਕਾਰਕੁਨਾਂ, ਸਿੰਘ ਸਭਾਵਾਂ, ਗੁਰਦੁਆਰਾ ਪ੍ਰਬੰਧਕ ਕਮੇਟੀਆਂ ਅਤੇ ਹਰ ਥਾਂ ਤੇ ਬੈਠੇ ਸਿਖੀ ਸੋਚ ਵਾਲੇ ਵੀਰਾਂ ਅਤੇ ਭੈਣਾਂ ਨੂੰ ਸਿਖ ਧਰਮ ਤੇ ਸਿਖ ਰਾਜਨੀਤੀ ਨੂੰ ਪੇਸ਼ ਆ ਰਹੀਆਂ ਚਣੌਤੀਆਂ ਬਾਰੇ ਸਹੀ, ਸੰਤੁਲਿਤ, ਸਰਵਪੱਖੀ ਅਤੇ ਗੰਭੀਰ ਜਾਣਕਾਰੀ ਹੀ ਦੇ ਦਈਏ ਤਾਂ ਇਸ ਨਾਲ ਸਾਨੂੰ ਇਕ ਵੱਡੀ ਰੂਹਾਨੀ ਤਸੱਲੀ ਹਾਸਲ ਹੋਵੇਗੀ । ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਸੁਲਝੇ ਨੌਜਵਾਨਾਂ ਅਤੇ ਅਧਿਆਪਕਾਂ ਤੋਂ ਸਾਨੂੰ ਸਭ ਤੋਂ ਵੱਧ ਉਮੀਦਾਂ ਹਨ ।

**ਕਰਮਜੀਤ ਸਿੰਘ**
*ਜਨਰਲ ਸਕੱਤਰ*

**ਜਸਪਾਲ ਸਿੰਘ ਢਿਲੋਂ**
*ਚੇਅਰਮੈਨ ਹਿਊਮਨ ਰਾਈਟਸ ਐਂਡ ਡੈਮੋਕਰੇਸੀ ਫੋਰਮ*
ਮਕਾਨ ਨੰਬਰ : 672, ਫੇਜ਼ - 6, ਮੁਹਾਲੀ ।
ਫੋਨ ਨੰਬਰ : 672998

*ਨੋਟ* : ***ਆਪਣੇ ਵਿਚਾਰ, ਸੁਝਾਅ, ਸਲਾਹਾਂ ਅਤੇ ਇਤਰਾਜ਼ ਉਪਰੋਕਤ ਪਤੇ ਤੇ ਭੇਜੋ । ਕਿਸੇ ਸੱਜਣ ਜਾਂ ਕਿਸੇ ਵੀ ਸੰਸਥਾ ਨੂੰ ਇਹ ਪੈਂਫਲੈੱਟ ਛਾਪ ਕੇ ਵੰਡਣ ਦੀ ਇਜਾਜ਼ਤ ਹੈ ਬਸ਼ਰਤਿ ਪੈਂਫਲੱਟ ਬਿਨਾਂ ਕਿਸੇ ਕੱਟ ਵੱਢ ਤੋਂ ਇੰਨ-ਬਿੰਨ ਛਾਪਿਆ ਜਾਵੇ ।***



ਪ੍ਰਸ਼ਨ : ਉਹ ਕਿਹੜਾ ਵਿਅਕਤੀ ਸੀ ਜਿਸ ਨੇ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੀ ਸਖਸ਼ੀਅਤ ਵਿਚੋਂ ਗੁਰੂ ਹੋਣ ਦੀ ਪਹਿਚਾਣ ਕੀਤੀ ?

ਉਤਰ : ਲੋਧੀ ਬੰਸ ਦਾ ਭੱਟੀ ਮੁਸਲਮਾਨ ਰਾਏ ਬੁਲਾਰ ।

ਪ੍ਰਸ਼ਨ : ਜੱਗ ਨੂੰ ਤਾਰਨ ਦੀ ਮੁਹਿਮ ਵਿੱਚ ਗੁਰੂ ਨਾਨਕ ਦੇਵ ਜੀ ਦਾ ਪਹਿਲਾ ਸਾਥੀ ਕੌਣ ਸੀ ?

ਉਤਰ : ਮੁਸਲਮਾਨ ਮਿਰਾਸੀ ਭਾਈ ਮਰਦਾਨਾ ਜੋ 54 ਸਾਲ ਗੁਰੂ ਜੀ ਦੇ ਨਾਲ ਰਿਹਾ ।

ਪ੍ਰਸ਼ਨ : ਉਹ ਕਿਹੜਾ ਪਹਿਲਾ ਵਿਅਕਤੀ ਸੀ ਜਿਸ ਨੂੰ ਸਿੱਖ ਧਰਮ ਵਿੱਚ ਭਾਈ ਹੋਣ ਦਾ ਰੁਤਬਾ ਮਿਲਿਆ ?

ਉਤਰ : ਮਰਦਾਨਾ ।

ਪ੍ਰਸ਼ਨ : ਭਾਰਤੀ ਸਾਹਿਤ ਵਿਚ 'ਹਿੰਦੁਸਤਾਨ' ਸ਼ਬਦ ਦੀ ਸਭ ਤੋਂ ਪਹਿਲੀ ਵਰਤੋਂ ਕਿਸ ਨੇ ਕੀਤੀ ਅਤੇ ਕਿੱਥੇ ?

ਉੱਤਰ : ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਹਮਲੇ ਸਮੇਂ ਆਪਣੇ ਇੱਕ ਸ਼ਬਦ ਵਿੱਚ ਕੀਤੀ ਜੋ ਗੁਰੂ ਗ੍ਰੰਥ ਸਾਹਿਬ ਵਿੱਚ ਇਉਂ ਦਰਜ ਹੈ :

*"ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ*

*ਆਪੈ ਦੋਸੁ ਨ ਦੇਈ ਕਰਤਾ ਜਮ ਕਰਿ ਮੁਗਲੁ ਚੜਾਇਆ ।*

*ਏਤੀ ਮਾਰ ਪਈ ਕੁਰਲਾਣੈ ਤੈਂ ਕੀ ਦਰਦ ਨ ਆਇਆ ।"*

ਪ੍ਰਸ਼ਨ : ਗੁਰੂ ਨਾਨਕ ਸਾਹਿਬ ਨੇ ਬਾਬਰ ਦੀ ਫੌਜ ਨੂੰ ਕੀ ਨਾਂਅ ਦਿੱਤਾ ?

ਉੱਤਰ : ਪਾਪ ਕੀ ਜੰਞ

ਪ੍ਰਸ਼ਨ : ਪੰਜਾਬ ਵਿੱਚ ਗੁਰੂ ਨਾਨਕ ਸਾਹਿਬ ਦੇ ਨਾਂਅ ਤੇ ਬਣੀ ਯੂਨੀਵਰਸਿਟੀ ਕਿਥੇ ਹੈ ?

ਉੱਤਰ : ਅੰਮ੍ਰਿਤਸਰ ਵਿੱਚ ।

ਪ੍ਰਸ਼ਨ : ਉਹ ਕਿਹੜੀ ਰਾਜਸੀ ਪਾਰਟੀ ਸੀ ਜੋ ਜਲੰਧਰ, ਅੰਮ੍ਰਿਤਸਰ, ਕਪੂਰਥਲਾ ਤੇ ਗੁਰਦਾਸਪੁਰ ਜ਼ਿਲਿਆਂ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਨਾਲ ਜੋੜਨ ਦੇ ਫੈਸਲੇ ਦੇ ਖ਼ਿਲਾਫ ਉਸ ਵੇਲੇ ਦੀ ਅਕਾਲੀ ਸਰਕਾਰ ਤੋਂ ਅਸਤੀਫ਼ਾ ਦੇ ਕੇ ਬਾਹਰ ਆਈ ?

ਉੱਤਰ : ਜਨ ਸੰਘ ਪਾਰਟੀ ਜਿਸ ਨੂੰ ਅੱਜ ਕਲ੍ਹ ਭਾਰਤੀ ਜਨਤਾ ਪਾਰਟੀ ਕਿਹਾ ਜਾਂਦਾ ਹੈ ।

ਪ੍ਰਸ਼ਨ : ਉਹ ਕਿਹੜਾ ਵਿਅਕਤੀ ਸੀ ਜਿਸ ਨੇ ਸਿਖਾਂ ਦੇ ਸਰਵਉਚ ਧਾਰਮਿਕ ਅਸਥਾਨ ਦਰਬਾਰ ਸਾਹਿਬ ਦੀ ਨੀਂਹ ਰੱਖੀ ?

ਉੱਤਰ : ਮੁਸਲਮਾਨ ਸੂਫੀ ਫਕੀਰ ਸਾਂਈ ਮੀਆਂ ਮੀਰ ।

**ਪ੍ਰਸ਼ਨ :** **ਕਿਸੇ ਹੋਰ ਧਰਮ ਨਾਲ ਸਬੰਧਿਤ ਉਹ ਕਿਹੜਾ ਵਿਅਕਤੀ ਸੀ ਜੋ ਪੰਚਮ ਪਾਤਸ਼ਾਹ ਨੂੰ ਸਰੀਰਕ ਤਸੀਹੇ ਦੇਣ ਉਤੇ ਸਭ ਤੋਂ ਵੱਧ ਦੁਖੀ ਹੋਇਆ ? ਉਸ ਨੇ ਉਸ ਸਮੇਂ ਕੀ ਟਿਪਣੀ ਕੀਤੀ ? ਗੁਰੂ ਸਾਹਿਬ ਨੇ ਕੀ ਉੱਤਰ ਦਿੱਤਾ ?**

ਉੱਤਰ : ਸਾਂਈ ਮੀਆਂ ਮੀਰ । ਉਸ ਨੇ ਗੁਰੂ ਅਰਜਨ ਦੇਵ ਜੀ ਨੂੰ ਕਿਹਾ ਕਿ ਆਖੋ ਤਾਂ ਦਿੱਲੀ ਤੇ ਲਾਹੌਰ ਦੀ ਇੱਟ ਨਾਲ ਇੱਟ ਖੜਕਾ ਦਿਆਂ ਪਰ ਗੁਰੂ ਸਾਹਿਬ ਨੇ ਉਸ ਨੂੰ ਰੱਬ ਦੇ ਭਾਣੇ ਨੂੰ ਮਿਠਾ ਕਰਕੇ ਮੰਨਣ ਦਾ ਉਪਦੇਸ਼ ਦਿੱਤਾ ।

**ਪ੍ਰਸ਼ਨ :** **ਗੁਰੂ ਅਰਜਨ ਦੇਵ ਜੀ ਨੂੰ ਸਰੀਰਕ ਤਸੀਹੇ ਦੇਣ ਵਿੱਚ ਕਿਸ ਵਿਅਕਤੀ ਦਾ ਰੋਲ ਅਹਿਮ ਸੀ ?**

ਉੱਤਰ : ਪੰਜਾਬੀ ਹਿੰਦੂ ਚੰਦੂ ਜੋ ਜਹਾਂਗੀਰ ਦੇ ਰਾਜ ਵਿੱਚ ਮਾਲ ਮਹਿਕਮੇ ਵਿਚ ਅਫ਼ਸਰ ਸੀ ।

**ਪ੍ਰਸ਼ਨ :** **1984 ਵਿੱਚ ਦਰਬਾਰ ਸਾਹਿਬ ਉਤੇ ਫੌਜੀ ਕਬਜ਼ਾ ਹੋਣ ਪਿਛੋਂ ਕਿਨ੍ਹਾਂ ਲੋਕਾਂ ਨੇ ਖੁਸ਼ੀ ਵਿੱਚ ਲੱਡੂ ਵੰਡੇ ?**

ਉੱਤਰ : ਪੰਜਾਬੀ ਹਿੰਦੂਆਂ ਦੇ ਕੁੱਝ ਗਰੁੱਪਾਂ ਨੇ ।

**ਪ੍ਰਸ਼ਨ :** **ਕੀ ਆਰ.ਐਸ.ਐਸ. ਨੇ ਜਾਂ ਕਿਸੇ ਹੋਰ ਪਰਮੁੱਖ ਹਿੰਦੂ ਜਥੇਬੰਦੀ ਨੇ ਪੰਜਾਬੀ ਹਿੰਦੂਆਂ ਦੀ ਇਸ ਕਾਰਵਾਈ ਦੀ ਨਿੰਦਾ ਕੀਤੀ ।**

ਉੱਤਰ : ਬਿਲਕੁੱਲ ਨਹੀਂ ।

**ਪ੍ਰਸ਼ਨ :** **ਕੀ ਦਰਬਾਰ ਸਾਹਿਬ ਉਤੇ ਭਾਰਤੀ ਫੌਜ ਵਲੋਂ ਕੀਤੇ ਹਮਲੇ ਵਿਰੁੱਧ ਰੋਸ ਵਜੋਂ ਆਰ.ਐਸ.ਐਸ. ਨੇ ਕੋਈ ਵਿਸ਼ੇਸ਼ ਬਿਆਨ ਜਾਂ ਦਸਤਾਵੇਜ਼ ਜਾਰੀ ਕੀਤੀ ?**

ਉੱਤਰ : ਸਾਡੀ ਜਾਣਕਾਰੀ ਵਿੱਚ ਅਜਿਹੀ ਕੋਈ ਦਸਤਾਵੇਜ਼ ਨਹੀਂ ਹੈ ।

**ਪ੍ਰਸ਼ਨ :** **ਕੀ ਦਰਬਾਰ ਸਾਹਿਬ ਸਾਕੇ ਬਾਰੇ ਕਾਂਗਰਸ ਸਰਕਾਰ ਨੇ ਬਕਾਇਦਾ ਕਿਸੇ ਮਤੇ ਰਾਹੀਂ ਪਾਰਲੀਮੈਂਟ ਵਿੱਚ ਮੁ ਆਫੀ ਮੰਗੀ ?**

ਉੱਤਰ : ਕਾਂਗਰਸ ਸਰਕਾਰ ਨੇ ਤਾਂ ਕੀ ਸਗੋਂ ਕਿਸੇ ਵੀ ਕੇਂਦਰ ਸਰਕਾਰ ਨੇ ਮੁਆਫੀ ਨਹੀਂ ਮੰਗੀ ਅਤੇ ਨਾਂ ਹੀ ਮੁਆਫੀ ਮੰਗਣ ਦੀ ਲੋੜ ਸਮਝੀ । ਕਿਸੇ ਵੀ ਸਿਆਸੀ ਪਾਰਟੀ ਦੇ ਸੰਸਦ ਮੈਂਬਰਾਂ ਨੇ ਸਮੂਹਿਕ ਤੌਰ ਤੇ ਅਜਿਹਾ ਕਰਨ ਬਾਰੇ ਕੋਈ ਕਦਮ ਵੀ ਨਹੀਂ ਪੁੱਟਿਆ ।

**ਪ੍ਰਸ਼ਨ :** **ਕੀ ਆਰ.ਐਸ.ਐਸ. ਜਾਂ ਕਿਸੇ ਹੋਰ ਹਿੰਦੂ ਜਥੇਬੰਦੀ ਨੇ ਜਾਂ ਪੰਜਾਬ ਦੇ ਪੰਜਾਬੀ ਹਿੰਦੂਆਂ ਨੇ ਜੱਥੇਬੰਦਕ ਰੂਪ ਵਿਚ ਜਾਂ ਵਿਅਕਤੀਗਤ ਤੌਰ ਤੇ ਮੁਆਫੀ ਮੰਗਣ ਬਾਰੇ ਕਿਸੇ ਵੀ ਕੇਂਦਰ ਸਰਕਾਰ ਨੂੰ ਕਦੇ ਸਲਾਹ ਦਿੱਤੀ ? ਦਬਾਅ ਪਾਇਆ ?**

ਉੱਤਰ : ਨਹੀਂ ਜੀ ।

ਪ੍ਰਸ਼ਨ : **ਨਵੰਬਰ 1984 ਵਿੱਚ ਸਿਖਾਂ ਦੇ ਕਤਲੇਆਮ ਵਿੱਚ ਸਭ ਤੋਂ ਵੱਡਾ ਰੋਲ ਕਿਸ ਨੇ ਅਦਾ ਕੀਤਾ ।**

ਉੱਤਰ : ਕਾਂਗਰਸੀ ਹਿੰਦੂਆਂ ਨੇ ।

ਪ੍ਰਸ਼ਨ : **ਉਸ ਸਮੇਂ ਦੇ ਹਾਕਮ ਨੇ ਇਸ ਘਟਨਾ ਬਾਰੇ ਕੀ ਟਿੱਪਣੀ ਕੀਤੀ ?**

ਉੱਤਰ : ਉਸ ਸਮੇਂ ਦੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੇ ਕਿਹਾ ਕਿ ਜਦੋਂ ਕੋਈ ਵੱਡਾ ਦਰੱਖਤ ਡਿੱਗਦਾ ਹੈ ਤਾਂ ਧਰਤੀ ਹਿਲਦੀ ਹੀ ਹੈ ।

ਪ੍ਰਸ਼ਨ : **....... ਤੇ ਵਿਰੋਧੀ ਧਿਰ ਦੇ ਇਕ ਅਹਿਮ ਆਗੂ ਨੇ ਕੀ ਆਖਿਆ ?**

ਉੱਤਰ : ਇਹ ਅਹਿਮ ਆਗੂ ਸ੍ਰੀ ਅਟਲਬਿਹਾਰੀ ਵਾਜਪਾਈ ਹਨ ਜੋ ਇਸ ਸਮੇਂ ਭਾਰਤ ਦੇ ਪ੍ਰਧਾਨ ਮੰਤਰੀ ਹਨ । ਉਹਨਾਂ ਨੇ ਉਸ ਸਮੇਂ ਇਹ ਟਿੱਪਣੀ ਕੀਤੀ ਕਿ ਇਹ ਫੌਜੀ ਕਾਰਵਾਈ 6 ਮਹੀਨੇ ਪਹਿਲਾਂ ਹੋ ਜਾਣੀ ਚਾਹੀਦੀ ਸੀ ।

ਪ੍ਰਸ਼ਨ : **ਸਿਖਾਂ ਦੇ ਉਹ ਕਿਹੜੇ ਗੁਰੂ ਸਨ ਜਿਨ੍ਹਾਂ ਨੇ ਰਿਹਾਅ ਹੋਣ ਤੋਂ ਪਹਿਲਾਂ 52 ਨਜ਼ਰਬੰਦ ਹਿੰਦੂ ਰਾਜਿਆਂ ਨੂੰ ਰਿਹਾਅ ਕਰਨ ਦੀ ਵੀ ਸ਼ਰਤ ਰੱਖੀ ਅਤੇ ਇਹ ਸ਼ਰਤ ਮਨਜ਼ੂਰ ਕਰਵਾਈ ?**

ਉੱਤਰ : ਛੇਵੇਂ ਪਾਤਸ਼ਾਹ ਤੇ ਮੀਰੀ ਪੀਰੀ ਦੇ ਮਾਲਕ ਸ਼ਹਿਨਸ਼ਾਹ ਗੁਰੂ ਹਰਗੋਬਿੰਦ ਸਾਹਿਬ ।

ਪ੍ਰਸ਼ਨ : **ਉਹ ਕਿਹੜੇ ਗੁਰੂ ਜੀ ਸਨ ਜਿਹਨਾਂ ਨੇ ਹਰਗੋਬਿੰਦਪੁਰ ਵਿੱਚ ਮਸਜਿਦ ਬਣਾਈ ?**

ਉੱਤਰ : ਛੇਵੇਂ ਪਾਤਸ਼ਾਹ ਗੁਰੂ ਹਰਗੋਬਿੰਦ ਸਾਹਿਬ ।

ਪ੍ਰਸ਼ਨ : **ਗੁਰੂ ਗੋਬਿੰਦ ਸਿੰਘ ਜੀ ਦੀਆਂ ਮੁੱਢਲੀਆਂ ਜੰਗਾਂ ਕਿਨ੍ਹਾਂ ਨਾਲ ਹੋਈਆਂ ਅਤੇ ਕਿਉਂ ?**

ਉੱਤਰ : ਹਿੰਦੂ ਪਹਾੜੀ ਰਾਜਿਆਂ ਨਾਲ । ਸਭ ਤੋਂ ਵੱਡਾ ਕਾਰਨ ਇਹ ਸੀ ਕਿ ਹਿੰਦੂ ਰਾਜੇ ਹਿੰਦੂ - ਮੁਸਲਮਾਨ ਤੋਂ ਨਿਆਰੇ ਖਾਲਸੇ ਦੀ ਚੜ੍ਹਤ ਨੂੰ ਬਰਦਾਸ਼ਤ ਨਹੀਂ ਸੀ ਕਰਦੇ ।

ਪ੍ਰਸ਼ਨ : **ਪਹਾੜੀ ਰਾਜਿਆਂ ਨੇ ਖਾਲਸਾ ਪੰਥ ਵਿੱਚ ਸ਼ਾਮਲ ਹੋਣ ਲਈ ਕਿਹੜੀ ਸ਼ਰਤ ਲਾਈ ਅਤੇ ਗੁਰੂ ਸਾਹਿਬ ਨੇ ਕੀ ਜਵਾਬ ਦਿੱਤਾ ?**

ਉੱਤਰ : ਪਹਾੜੀ ਰਾਜਿਆਂ ਨੇ ਦਲੀਲ ਦਿੱਤੀ ਕਿ ਉਹ ਕਿਉਂਕਿ ਉਚੀਆਂ ਜਾਤਾਂ ਨਾਲ ਸਬੰਧ ਰੱਖਦੇ ਹਨ ਅਤੇ ਉਹ ਕਮੀ ਕਮੀਨਾਂ ਨਾਲ ਰਲ ਕੇ ਅੰਮ੍ਰਿਤ ਨਹੀਂ ਛਕ ਸਕਦੇ, ਇਸ ਲਈ ਉਨ੍ਹਾਂ ਲਈ ਵੱਖਰੇ ਤੌਰ ਤੇ ਅੰਮ੍ਰਿਤ ਛਕਾਉਣ ਦਾ ਪ੍ਰਬੰਧ ਕੀਤਾ ਜਾਏ । ਗੁਰੂ ਸਾਹਿਬ ਨੇ ਅਜਿਹਾ ਕਰਨ ਤੋਂ ਸਾਫ ਨਾਂਹ ਕਰ ਦਿੱਤੀ ਅਤੇ ਕਿਹਾ ਕਿ ਖਾਲਸਾ ਪੰਥ ਕਿਸੇ ਵਰਣ ਵੰਡ ਜਾਂ ਜਾਤ ਪਾਤ ਵਿੱਚ ਯਕੀਨ ਨਹੀਂ ਰੱਖਦਾ ।

ਪ੍ਰਸ਼ਨ : **ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਜਿਉਂਦੇ ਨੀਹਾਂ ਵਿੱਚ ਚਿਣੇ ਜਾਣ ਦੇ ਹੁਕਮ ਦੇ ਖਿਲਾਫ ਹਾਅ ਦਾ ਨਾਅਰਾ ਕਿਸ ਨੇ ਮਾਰਿਆ ?**

ਉੱਤਰ : ਮਲੇਰਕੋਟਲਾ ਦੇ ਨਵਾਬ ਸ਼ੇਰ ਮੁਹੰਮਦ ਖਾਨ ਨੇ ।

ਪ੍ਰਸ਼ਨ : **ਸਿਖ ਪੰਥ ਨੇ ਸ਼ੇਰ ਮੁਹੰਮਦ ਖਾਨ ਦੇ ਸਤਿਕਾਰ ਵਿੱਚ ਕੀ ਕੀ ਕੀਤਾ ?**

ਉੱਤਰ : ਖਾਲਸਾ ਪੰਥ ਨੇ ਸ਼ੇਰ ਮਹੁੰਮਦ ਖਾਨ ਦੀ ਯਾਦ ਵਿੱਚ ਮਲੇਰਕੋਟਲਾ ਵਿਖੇ 'ਹਾਅ ਦਾ ਨਾਅਰਾ' ਗੁਰਦੁਆਰਾ ਬਣਾਇਆ । ਫਤਹਿਗੜ੍ਹ ਸਾਹਿਬ ਵਿੱਚ ਸ਼ਹੀਦੀ ਅਸਥਾਨ ਵਿਖੇ ਇੱਕ ਗੇਟ ਦਾ ਨਾਂਅ 'ਸ਼ੇਰ ਮੁਹੰਮਦ ਖਾਨ ਗੇਟ' ਰੱਖਿਆ ਅਤੇ ਹਿੰਦ-ਪਾਕਿ ਵੰਡ ਸਮੇਂ 1947 ਵਿੱਚ ਮਲੇਰਕੋਟਲੇ ਦੀ ਜੂਹ ਵਿੱਚ ਵੱਸਣ ਵਾਲੇ ਮੁਸਲਮਾਨਾਂ ਦੀ ਰਾਖੀ ਦਾ ਕੰਮ ਖਾਲਸਾ ਪੰਥ ਨੇ ਖ਼ੁਦ ਸੰਭਾਲਿਆ ਅਤੇ ਇਕ ਵੀ ਮੁਸਲਮਾਨ ਦਾ ਜਾਨੀ ਜਾਂ ਮਾਲੀ ਨੁਕਸਾਨ ਨਹੀਂ ਹੋਣ ਦਿੱਤਾ । ਅੱਜ ਵੀ ਮੁਸਲਮਾਨ ਇਸੇ ਸ਼ਹਿਰ ਵਿੱਚ ਸੁਖੀ ਸਾਂਦੀ ਵੱਸਦੇ ਹਨ ਅਤੇ ਮਲੇਰਕੋਟਲਾ ਅਸੈਂਬਲੀ ਹਲਕੇ ਤੋਂ ਸਦਾ ਮੁਸਲਮਾਨ ਐਮ.ਐਲ.ਏ. ਹੀ ਜਿੱਤਦਾ ਹੈ ।

ਪ੍ਰਸ਼ਨ : **ਦੁਨੀਆਂ ਦਾ ਇਕੋ-ਇਕ ਉਹ ਕਿਹੜਾ ਧਾਰਮਿਕ ਗ੍ਰੰਥ ਹੈ ਜਿਸ ਵਿੱਚ ਵੱਖ ਵੱਖ ਧਰਮਾਂ ਦੇ ਮੰਨਣ ਵਾਲੇ ਮਹਾਂਪੁਰਸ਼ ਦੇ ਕਲਾਮ ਨੂੰ ਬਰਾਬਰ ਦੀ ਥਾਂ ਤੇ ਸਤਿਕਾਰ ਦਿੱਤਾ ਗਿਆ ।**

ਉੱਤਰ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿਸ ਵਿੱਚ ਹਿੰਦੂਆਂ, ਮੁਸਲਮਾਨਾਂ ਤੇ ਦਲਿਤ ਸ਼੍ਰੇਣੀਆਂ ਨਾਲ ਸਬੰਧਤ ਮਹਾਨ ਭਗਤਾਂ ਦੀ ਪਵਿੱਤਰ ਬਾਣੀ ਸ਼ਾਮਲ ਹੈ । ਗੁਰਦੁਆਰਿਆਂ ਵਿੱਚ ਇਸੇ ਮਹਾਨ ਗ੍ਰੰਥ ਦਾ ਪ੍ਰਕਾਸ਼ ਹੁੰਦਾ ਹੈ ਜਿਸ ਨੂੰ ਆਪਣਾ ਗੁਰੂ ਮੰਨ ਕੇ ਸਮੁਚਾ ਸਿਖ ਪੰਥ ਸੀਸ ਨਿਵਾਉਂਦਾ ਹੈ ਅਤੇ ਇਸੇ ਗ੍ਰੰਥ ਤੋਂ ਖਾਲਸਾ ਪੰਥ ਦੀ ਚੜ੍ਹਦੀ ਕਲਾ ਅਤੇ ਸਰਬੱਤ ਦੇ ਭਲੇ ਦੀਆਂ ਦੁਆਵਾ ਮੰਗਦਾ ਹੈ ।

ਪ੍ਰਸ਼ਨ : **ਦੁਨੀਆਂ ਭਰ ਦੀਆਂ ਸਭਿਅਤਾਵਾਂ ਦੀਆਂ ਉਤਰਾਈਆਂ ਤੇ ਚੜ੍ਹਾਈਆਂ ਦੀ ਡੂੰਘੀ ਤੋਂ ਡੂੰਘੀ ਦਾਸਤਾਨ ਕਹਿਣ ਵਾਲਾ ਸੰਸਾਰ ਪ੍ਰਸਿੱਧ ਇਤਿਹਾਸਕਾਰ ਕਿਹੜਾ ਹੈ ?**

ਉੱਤਰ : ਅੰਗਰੇਜ਼ ਇਤਿਹਾਸਕਾਰ ਆਰਨਲਡ ਟਾਇਨਬੀ । (Arnold Joseph Toyanbee : 1889-1975)

ਪ੍ਰਸ਼ਨ : **ਗੁਰੂ ਗ੍ਰੰਥ ਸਾਹਿਬ ਤੇ ਸਿਖ ਧਰਮ ਬਾਰੇ ਉਸ ਨੇ ਕੀ ਭਵਿੱਖਬਾਣੀ ਕੀਤੀ ?**

ਉੱਤਰ : "ਮਨੁਖ ਦਾ ਧਾਰਮਿਕ ਭਵਿਖ ਧੁੰਦਲਾ ਹੈ ਪਰ ਫਿਰ ਵੀ ਇਸ ਦੇ ਬਾਵਜੂਦ ਇਕ ਚੀਜ਼ ਦੇਖੀ ਜਾ ਸਕਦੀ ਹੈ ਕਿ ਜਿਉਂਦੇ ਜਾਗਦੇ ਤੇ ਉਚੀਆਂ ਮੰਜ਼ਲਾਂ ਵਾਲੇ ਧਰਮ ਪਹਿਲਾਂ ਦੀ ਨਿਸਬਤ ਹੁਣ ਇਕ ਦੂਜੇ ਦੇ ਵਧੇਰੇ ਨੇੜੇ ਆ ਰਹੇ ਹਨ ......... ਭਵਿਖ ਵਿਚ ਧਰਮਾਂ ਵਿਚਕਾਰ ਹੋਣ ਵਾਲੀ ਵਿਚਾਰ ਚਰਚਾ ਵਿਚ ਸਿਖ ਧਰਮ ਅਤੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਕੋਲ ਕੁੱਝ ਐਸੀ ਵਿਸ਼ੇਸ ਗੱਲ ਜ਼ਰੂਰ ਹੈ ਜੋ ਬਾਕੀ ਸਾਰੀ ਦੁਨੀਆਂ ਨੂੰ ਦੱਸੀ ਜਾ ਸਕਦੀ ਹੈ ।"

ਪ੍ਰਸ਼ਨ : **ਉਹ ਕਿਹੜੇ ਗੁਰੂ ਸਾਹਿਬ ਸਨ ਜਿਨ੍ਹਾਂ ਨੇ ਕਿਸੇ ਹੋਰ ਧਰਮ ਦੀ ਆਜ਼ਾਦੀ ਦੀ ਰਾਖੀ ਲਈ ਸ਼ਹਾਦਤ ਦਿੱਤੀ ?**

ਉੱਤਰ : ਨੌਂਵੇ ਪਾਤਸ਼ਾਹ ਗੁਰੂ ਤੇਗ ਬਹਾਦਰ ਸਾਹਿਬ ।

ਪ੍ਰਸ਼ਨ : **ਮਨੁਖੀ ਅਧਿਕਾਰਾਂ ਦੀ ਰਾਖੀ ਦਾ ਝੰਡਾ ਸਭ ਤੋਂ ਪਹਿਲਾਂ ਕਿਸ ਨੇ ਬੁਲੰਦ ਕੀਤਾ ।**

ਉੱਤਰ : ਗੁਰੂ ਤੇਗ ਬਹਾਦਰ ਸਾਹਿਬ ।

ਪ੍ਰਸ਼ਨ : **ਜਦੋਂ ਗੁਰੂ ਤੇਗ ਬਹਾਦਰ ਸਹਿਬ ਦੀ ਸ਼ਹਾਦਤ ਹੋਈ ਉਦੋਂ ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਕਿੰਨੀ ਸੀ ?**

ਉੱਤਰ : ਕੇਵਲ ਨੌਂ ਸਾਲ ।

ਪ੍ਰਸ਼ਨ : **ਰੈੱਡ ਕਰਾਸ ਦੀ ਅਸਲ ਭਾਵਨਾ ਦਾ ਮੋਢੀ ਕੌਣ ਸੀ ?**

ਉੱਤਰ : ਭਾਈ ਘਨਈਆ ਜੀ ।

ਪ੍ਰਸ਼ਨ : **ਮਾਧੋ ਦਾਸ ਵੈਰਾਗੀ ਕੌਣ ਸੀ ?**

ਉੱਤਰ : ਰਿਧੀਆਂ ਸਿਧੀਆਂ ਦਾ ਗੁਮਰਾਹ ਕੀਤਾ ਇਕ ਤਾਂਤਰਿਕ ਜੋ ਜੀਵਨ ਤੋਂ ਉਦਾਸ ਹੋ ਕੇ ਇੱਕ ਉਦਾਸੀ ਡੇਰੇ ਦਾ ਮੁਖੀ ਬਣਿਆ ਬੈਠਾ ਸੀ।

ਪ੍ਰਸ਼ਨ : **ਕੀ ਸੰਸਾਰ ਦੇ ਇਤਿਹਾਸ ਵਿਚ ਕੋਈ ਇਹੋ ਜਿਹੀ ਮਿਸਾਲ ਹੈ ਜਦੋਂ ਕਿਸੇ ਧਰਮ ਦੇ ਪੈਗੰਬਰ ਨੇ ਦੂਜਿਆਂ ਦੇ ਧਾਰਮਿਕ ਅਕੀਦਿਆਂ ਦੀ ਰਾਖੀ ਲਈ ਸ਼ਹਾਦਤ ਦਿੱਤੀ ਹੋਏ ?**

ਉੱਤਰ : ਗੁਰੂ ਤੇਗ ਬਹਾਦਰ ਸਾਹਿਬ ਤੋਂ ਇਲਾਵਾ ਹੋਰ ਕੋਈ ਨਹੀਂ, ਕੋਈ ਨਹੀਂ ।

ਪ੍ਰਸ਼ਨ : **ਇਕ ਹੋਰ ਗੁੰਝਲ ਖੋਲੋ । ਪਹਿਲੀ ਪਾਤਸ਼ਾਹੀ ਗੁਰੂ ਨਾਨਕ ਸਾਹਿਬ ਨੇ ਤਾਂ ਜਨਊ ਪਾਉਣ ਤੋਂ ਇਨਕਾਰ ਕਰ ਦਿੱਤਾ ਪਰ ਫੇਰ ਕੀ ਕਾਰਨ ਹੈ ਕਿ ਨੌਂਵੇ ਪਾਤਸ਼ਾਹ ਗੁਰੂ ਤੇਗ ਬਹਾਦਰ ਸਾਹਿਬ ਨੇ ਤਿਲਕ ਅਤੇ ਜੰਞੂ ਦੀ ਰਾਖੀ ਲਈ ਸ਼ਹੀਦੀ ਦਿੱਤੀ ?**

ਉੱਤਰ : ਪਹਿਲੇ ਗੁਰੂ ਨੇ ਜਨੇਊ ਪਾਉਣ ਤੋਂ ਇਨਕਾਰ ਕਰਕੇ ਇਹ ਐਲਾਨ ਕੀਤਾ ਕਿ ਅਸੀਂ ਹਿੰਦੂ ਨਹੀਂ ਜਦ ਕਿ ਨੌਂਵੇ ਗੁਰੂ ਨੇ ਤਿਲਕ ਤੇ ਜੰਞੂ ਦੀ ਰਾਖੀ ਲਈ ਸ਼ਹੀਦੀ ਦੇ ਕੇ ਇਹ ਐਲਾਨ ਕੀਤਾ ਕਿ ਕਿਸੇ ਦੇ ਧਰਮ ਨੂੰ ਜ਼ਬਰਦਸਤੀ ਬਦਲਣਾ ਵੀ ਸਾਨੂੰ ਪਰਵਾਨ ਨਹੀ ।

ਪ੍ਰਸ਼ਨ : **ਗੁਰੂ ਗੋਬਿੰਦ ਸਿੰਘ ਜੀ ਨਾਲ ਮੁਲਾਕਾਤ ਪਿਛੋਂ ਮਾਧੋ ਦਾਸ ਵੈਰਾਗੀ ਦਾ ਕੀ ਬਣਿਆ ।**

ਉੱਤਰ : ਗੁਰੂ ਗੋਬਿੰਦ ਸਿੰਘ ਨਾਲ ਮੁਲਾਕਾਤ ਪਿਛੋਂ ਉਨ੍ਹਾਂ ਨੇ ਅੰਮ੍ਰਿਤ ਛਕਿਆ ਅਤੇ ਇਤਿਹਾਸ ਵਿੱਚ ਬੰਦਾ ਸਿੰਘ ਬਹਾਦਰ ਦੇ ਨਾਂਅ ਨਾਲ ਪ੍ਰਸਿੱਧ ਹੋਇਆ ।

ਪ੍ਰਸ਼ਨ : **ਬੰਦਾ ਸਿੰਘ ਦੇ ਇਤਿਹਾਸਕ ਕਾਰਨਾਮਿਆਂ ਬਾਰੇ ਵੀ ਕੋਈ ਰੋਸ਼ਨੀ ਪਾਓ ।**

ਉੱਤਰ :
**ੳ)** ਉਸ ਨੇ ਪੰਜਾਬ ਵਿੱਚ ਪਹਿਲਾ ਖਾਲਸਾ ਰਾਜ ਕਾਇਮ ਕੀਤਾ ।
**ਅ)** ਉਸ ਨੇ ਗੁਰੂ ਸਾਹਿਬ ਦੇ ਨਾਂਅ 'ਤੇ ਸਿੱਕੇ ਜਾਰੀ ਕੀਤੇ ।
**ੲ)** ਉਸ ਨੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਬਦਲਾ ਲਿਆ ।

ਸ) ਉਸ ਨੇ ਹੀ ਸਰਹਿੰਦ ਦੀ ਇੱਟ ਨਾਲ ਇੱਟ ਖੜਕਾਈ ।

ਹ) ਉਸ ਨੇ ਹੀ ਪੰਜਾਬ ਵਿੱਚ ਜਗੀਰਦਾਰੀ ਰਾਜ ਖਤਮ ਕੀਤਾ ਤੇ ਕਮੀ ਕਮੀਨਾਂ ਨੂੰ ਜ਼ਮੀਨਾਂ ਦੇ ਸਰਦਾਰ ਬਣਾਇਆ ।

ਕ) ਆਖਰ ਨੂੰ ਓੜਕਾਂ ਦੇ ਤਸੀਹੇ ਝੱਲ ਕੇ ਅਤੇ ਦੁਨੀਆਂ ਦੇ ਇਤਿਹਾਸ ਵਿਚ ਨਿਰਭੈਤਾ ਤੇ ਨਿਰਵੈਰਤਾ ਦਾ ਅਲੌਕਿਕ ਪ੍ਰਦਰਸ਼ਨ ਕਰਕੇ ਆਪਣੇ ਸੈਕੜੇ ਸਾਥੀ ਸਿੰਘਾਂ ਦੇ ਨਾਲ ਸ਼ਹਾਦਤ ਦਾ ਜਾਮ ਪੀਤਾ ।

**ਪ੍ਰਸ਼ਨ : ਬੰਦਾ ਸਿੰਘ ਬਹਾਦਰ ਨਾਲ ਸ਼ਹੀਦ ਹੋਣ ਵਾਲੇ ਹੋਰ ਕਿੰਨੇ ਸਿੰਘ ਸਨ ?**

ਉੱਤਰ : ਬੰਦਾ ਸਿੰਘ ਬਹਾਦਰ ਨਾਲ 700 ਤੋਂ ਉਪਰ ਸਿੰਘਾਂ ਨੇ ਸ਼ਹੀਦੀ ਦਿਤੀ, ਤਸੀਹੇ ਝੱਲੇ ਅਤੇ ਇੱਕ ਵੀ ਸਿੰਘ ਮੌਤ ਤੋਂ ਘਬਰਾਇਆ ਨਹੀਂ, ਡਰਿਆ ਨਹੀਂ । ਇਸ ਦੀ ਇਤਿਹਾਸਕ ਗਵਾਹੀ ਅੰਗਰੇਜ਼ਾਂ ਨੇ ਦਿੱਤੀ ਹੈ ।

**ਪ੍ਰਸ਼ਨ : ਉਸ ਵਿਅਕਤੀ ਦਾ ਨਾਂਅ ਦੱਸੋ ਜਿਸ ਨੇ ਗੁਰੂ ਗੋਬਿੰਦ ਸਿੰਘ ਦੀ ਫੌਜ ਵਿੱਚ ਸ਼ਾਮਲ ਹੋ ਕੇ ਆਪਣੇ ਦੋ ਪੁੱਤਰ ਸ਼ਹੀਦ ਕਰਵਾਏ ਅਤੇ ਗੁਰੂ ਜੀ ਦਾ ਕਦੇ ਵੀ ਸਾਥ ਨਾ ਛੱਡਿਆ ।**

ਉੱਤਰ : ਅੰਬਾਲਾ ਦੇ ਨੇੜੇ ਸਢੌਰਾ ਪਿੰਡ ਦਾ ਸਈਅਦ ਪੀਰ ਬੁਧੂ ਸ਼ਾਹ । ਭੰਗਾਣੀ ਦੇ ਯੁੱਧ ਵਿਚ ਉਹ ਆਪਣੇ 700 ਮੁਰੀਦਾਂ ਨਾਲ,ਗੁਰੂ ਗੋਬਿੰਦ ਸਿੰਘ ਜੀ ਨਾਲ ਮੋਢੇ ਨਾਲ ਮੋਢਾ ਜੋੜ ਕੇ ਲੜਿਆ, ਆਪਣੇ 2 ਪੁੱਤਰ ਅਤੇ ਇਕ ਭਰਾ ਸ਼ਹੀਦ ਕਰਾਇਆ । ਇਸ ਤੋਂ ਬਿਨਾਂ ਪੀਰ ਜੀ ਦੇ ਹੋਰ ਬਹੁਤ ਸਾਰੇ ਮੁਰੀਦ ਵੀ ਇਸੇ ਜੰਗ ਵਿੱਚ ਸ਼ਹੀਦ ਹੋਏ ।

**ਪ੍ਰਸ਼ਨ : ਗੁਰੂ ਗੋਬਿੰਦ ਸਿੰਘ ਅਤੇ ਪੀਰ ਬੁਧੂ ਸ਼ਾਹ ਦਰਮਿਆਨ ਇਲਾਹੀ ਪਿਆਰ ਨੂੰ ਦਰਸਾਉਂਦੀ ਕੋਈ ਘਟਨਾ ਦੱਸੋ ?**

ਉੱਤਰ : ਗੁਰੂ ਜੀ ਪੀਰ ਜੀ ਵਲੋਂ ਔਖੇ ਸਮੇਂ ਕੀਤੀ ਮਦਦ ਤੋਂ ਬੇਹੱਦ ਖੁਸ਼ ਸਨ । ਉਹ ਪੀਰ ਜੀ ਨੂੰ ਬੇਸ਼ੁਮਾਰ ਤੋਹਫਿਆਂ ਨਾਲ ਲੱਦ ਦੇਣਾ ਚਾਹੁੰਦੇ ਸਨ । ਪਰ ਜਦੋਂ ਗੁਰੂ ਜੀ ਆਪਣੇ ਕੰਘੇ ਨਾਲ ਕੇਸ ਵਾਹ ਰਹੇ ਸਨ ਤਾਂ ਪੀਰ ਬੁਧੂ ਸ਼ਾਹ ਨੇ ਗੁਰੂ ਜੀ ਨੂੰ ਕੰਘਾ ਤੇ ਦਸਤਾਰ ਤੇ ਕਿਰਪਾਨ ਤੋਹਫੇ ਵਜੋਂ ਮੰਗੀ । ਗੁਰੂ ਜੀ ਨੇ ਦਿਲ ਦੇ ਸਾਰੇ ਪਿਆਰ ਨਾਲ ਇਹ ਤੋਹਫੇ ਪੀਰ ਜੀ ਨੂੰ ਦੇ ਦਿਤੇ ਜੋ ਪੀਰ ਜੀ ਦੇ ਪਰਿਵਾਰ ਨੇ ਸਤਿਕਾਰ ਨਾਲ ਸਾਂਭੇ ਹੋਏ ਹਨ ।

**ਪ੍ਰਸ਼ਨ : ਹਿੰਦੂ ਧਰਮ ਦੇ ਮੋਟੇ ਮੋਟੇ ਸਿਧਾਂਤ ਕਿਹੜੇ ਹਨ ?**

ਉੱਤਰ : ਵੇਦਾਂ, ਉਪਨਿਸ਼ਦਾਂ ਸਿਮਰਤੀਆਂ ਵਿੱਚ ਵਿਸ਼ਵਾਸ਼, ਜਨਮ ਅਧਾਰਿਤ ਵਰਣ ਵੰਡ ਵਿੱਚ ਵਿਸ਼ਵਾਸ਼, ਮੂਰਤੀ ਪੂਜਾ ਵਿੱਚ ਵਿਸ਼ਵਾਸ਼ ਅਤੇ ਸੰਸਕ੍ਰਿਤ ਦੇ ਦੇਵ ਭਾਸ਼ਾ ਵਿਚ ਹੋਣ ਦਾ ਵਿਸ਼ਵਾਸ ।

**ਪ੍ਰਸ਼ਨ : ਕੀ ਸਿਖ ਧਰਮ ਦਾ ਉਪਰੋਕਤ ਸਿਧਾਤਾਂ ਨਾਲ ਕੋਈ ਵਾਸਤਾ ਹੈ ?**

ਉੱਤਰ : ਦੂਰ ਦਾ ਵੀ ਵਾਸਤਾ ਨਹੀਂ । ਹਾਂ ਸਿਖ ਸਾਰੇ ਧਰਮਾਂ ਦੇ ਧਾਰਮਿਕ ਗ੍ਰੰਥਾਂ ਤ ਰਹੁਰੀਤਾਂ ਦੀ ਆਜ਼ਾਦੀ ਦੇ ਅਲੰਬਰਦਾਰ ਹਨ ।

**ਪ੍ਰਸ਼ਨ :** **ਜਦੋਂ ਸਿਖਾਂ ਦਾ ਵੱਡਾ ਹਿੱਸਾ ਹਿੰਦੂਆਂ ਵਿਚੋਂ ਆਇਆ ਹੈ ਤਾਂ ਫਿਰ ਸਿਖ ਧਰਮ ਨੂੰ ਹਿੰਦੂ ਧਰਮ ਦੀ ਸ਼ਾਖ ਕਹਿਣ ਵਿੱਚ ਕੀ ਹਰਜ਼ ਹੈ ?**

ਉੱਤਰ :

1) ਇਸਾਈ ਧਰਮ ਦੇ ਲੋਕ ਯਹੂਦੀਆਂ ਵਿਚੋਂ ਆਏ ਹਨ । ਕੀ ਅਸੀਂ ਕਦੇ ਇਸਾਈਆਂ ਨੂੰ ਯਹੂਦੀ ਧਰਮ ਦੀ ਸ਼ਾਖ ਕਹਿੰਦੇ ਹਾਂ ? ਦੋਵੇਂ ਧਰਮ ਵੱਖਰੇ ਵੱਖਰੇ ਧਰਮ ਦੇ ਤੌਰ ਤੇ ਜਾਣੇ ਜਾਂਦੇ ਹਨ ।
2) ਭਾਰਤ ਵਿਚ 2 ਕਰੋੜ ਤੋਂ ਉਪਰ ਇਸਾਈ ਰਹਿੰਦੇ ਹਨ । ਉਹ ਸਾਰੇ ਦੇ ਸਾਰੇ ਹਿੰਦੂਆਂ ਵਿਚੋਂ ਆਏ ਹਨ । ਕੀ ਆਰ.ਐਸ.ਐਸ. ਵਾਲੇ ਵੀਰਾਂ ਨੇ ਉਨ੍ਹਾਂ ਨੂੰ ਕਦੇ ਹਿੰਦੂ ਧਰਮ ਦੀ ਸ਼ਾਖ ਕਿਹਾ ਹੈ ।
3) ਭਾਰਤ ਵਿੱਚ 12 ਕਰੋੜ ਤੋਂ ਉਪਰ ਮੁਸਲਮਾਨ ਵੀ ਰਹਿੰਦੇ ਹਨ । ਇਹ ਬਹੁਤ ਵੱਡੀ ਗਿਣਤੀ ਵਿੱਚ ਹਿੰਦੂਆਂ ਵਿਚੋਂ ਆਏ ਹਨ ਅਤੇ ਆਰ.ਐਸ.ਐਸ. ਦੇ ਵੀਰ ਵੀ ਇਹ ਤੱਥ ਸਵੀਕਾਰ ਕਰਦੇ ਹਨ । ਕੀ ਇਨ੍ਹਾਂ ਮੁਸਲਮਾਨਾਂ ਨੂੰ ਆਰ.ਐਸ.ਐਸ. ਨੇ ਕਦੇ ਹਿੰਦੂ ਧਰਮ ਦੀ ਸ਼ਾਖ ਕਿਹਾ ਹੈ ?

**ਪ੍ਰਸ਼ਨ :** **ਤਾਂ ਫਿਰ ਸਿਖਾਂ ਨੂੰ ਹਿੰਦੂ ਧਰਮ ਦੀ ਸ਼ਾਖ ਕਹਿਣ ਵਿੱਚ ਆਰ.ਐਸ.ਐਸ. ਦਾ ਕੀ ਮੰਤਵ ਹੋ ਸਕਦਾ ਹੈ ?**

ਉੱਤਰ : ਇਹ ਆਰ.ਐਸ.ਐਸ. ਦੇ ਵੀਰਾਂ ਨੂੰ ਹੀ ਪੁਛਿਆ ਜਾਏ ਤਾਂ ਬੇਹਤਰ ਹੈ ।

**ਪ੍ਰਸ਼ਨ :** **ਕੀ ਸਿਖ ਧਰਮ ਹਿੰਦੂ ਧਰਮ ਦੀ ਰੱਖਿਆ ਲਈ ਪੈਦਾ ਹੋਇਆ ਸੀ ?**

ਉੱਤਰ : ਬਹੁਤ ਹੀ ਹਾਸੋਹੀਣਾ, ਕਚਘਰੜ, ਬਚਗਾਨਾ, ਗੁਮਰਾਹਕੁਨ, ਭੁਲੇਖਾਪਾਊ ਅਤੇ ਜੁਆਕਾਂ ਵਾਲਾ ਸਵਾਲ ਹੈ ਕਿਉਂ ਕਿ :

1) ਹਿੰਦੂਆਂ ਦੀ ਵਰਣ-ਵੰਡ ਮੁਤਾਬਿਕ ਹਿੰਦੂ ਕੌਮ ਦੀ ਰੱਖਿਆ ਦਾ ਕੰਮ ਕਸ਼ੱਤਰੀਆਂ ਦਾ ਹੈ ।
2) ਸਿੱਖ ਵਰਣ-ਵੰਡ ਨੂੰ ਮੂਲੋਂ ਹੀ ਰੱਦ ਕਰਦੇ ਹਨ ।

ਪਰ ਫਿਰ ਵੀ ਜੇਕਰ ਆਰ.ਐਸ.ਐਸ. ਦੇ ਸਿਖ ਧਰਮ ਨੂੰ ਕੇਵਲ ਹਿੰਦੂ ਧਰਮ ਦੇ ਰੱਖਿਅਕ ਹੀ ਮੰਨਦੇ ਹਨ ਤਾਂ ਕਿਰਪਾ ਕਰਕੇ ਇਹ ਦੱਸਿਆ ਜਾਵੇ ਕਿ ਇਨ੍ਹਾਂ ਰਖਵਾਲਿਆਂ ਦੀ ਗਿਣਤੀ ਫੌਜ ਵਿੱਚ ਲਗਾਤਾਰ ਤੇ ਤੇਜ਼ੀ ਨਾਲ ਘਟਾਈ ਕਿਉਂ ਜਾ ਰਹੀ ਹੈ ?

**ਪ੍ਰਸ਼ਨ :** **ਕੀ ਸਿਖ ਧਰਮ ਹਿੰਦੂ ਦੀ ਸ਼ਾਖ ਹੈ ?**

ਉੱਤਰ : ਇਹ ਗੱਲ ਵੀ ਸਿੱਖ ਕੌਮ ਤੇ ਸਿਖ ਧਰਮ ਦਾ ਘੋਰ ਨਿਰਾਦਰ ਕਰਨ ਦੇ ਬਰਾਬਰ ਹੈ । ਇਹ ਗੱਲ ਕਰਨ ਵਾਲੇ ਜਾਂ ਤਾਂ ਇਤਿਹਾਸ ਤੇ ਧਰਮ ਦੇ ਡੂੰਘੇ ਸੰਕਲਪਾਂ ਤੋਂ ਕੋਰੇ ਹਨ, ਜਾਂ ਮਚਲੇ ਅਤੇ ਜਾਂ ਫਿਰ ਇਕ ਗਿਣੀ ਮਿਥੀ ਸਾਜ਼ਿਸ਼ ਦੇ ਅਧੀਨ ਇਹ ਗੱਲਾਂ ਕੀਤੀਆ ਜਾ ਰਹੀਆਂ ਹਨ ।

ਸਿੱਖ ਧਰਮ ਇੱਕ ਸੁਤੰਤਰ ਧਰਮ ਹੈ । ਇਸ ਦਾ ਆਪਣਾ ਮਾਨ ਮੱਤਾ ਇਤਿਹਾਸ ਹੈ । ਇਸ ਦਾ ਆਪਣਾ ਧਾਰਮਿਕ ਗ੍ਰੰਥ ਹੈ ਅਤੇ ਆਪਣਾ ਧਾਰਮਿਕ ਕੇਂਦਰ ਹੈ । ਇਸ ਦੀਆਂ ਆਪਣੀਆਂ ਰਹੁ ਰੀਤਾਂ ਵੀ ਹਨ । ਇਸ ਹਕੀਕਤ ਨੂੰ ਸੰਸਾਰ ਪ੍ਰਸਿੱਧ ਵਿਦਵਾਨਾਂ ਨੇ ਬਾਕਾਇਦਾ ਮਾਨਤਾ ਦਿੱਤੀ ਹੈ ।

ਹਾਂ, ਸਮਾਜਕ ਤੇ ਸਭਿਆਚਾਰਕ ਤੌਰ ਤੇ ਸਿਖਾਂ ਦੀਆਂ ਸਾਂਝਾ ਹਿੰਦੂ ਸਮਾਜ ਨਾਲ ਵੀ ਹਨ ਤੇ ਮੁਸਲਮਾਨ ਸਮਾਜ ਨਾਲ ਵੀ ਅਤੇ ਇਥੋਂ ਤੱਕ ਕਿ ਇਸਾਈ ਸਮਾਜ ਨਾਲ ਵੀ ।

**ਪ੍ਰਸ਼ਨ : ਕੀ ਸਿੱਖ ਧਰਮ ਹਿੰਦੂ ਤੇ ਇਸਲਾਮ ਧਰਮ ਦਾ ਮਿਸ਼ਰਣ ਹੈ ?**

ਉੱਤਰ : ਇਹ ਗੱਲ ਵੀ ਗੁੰਮਰਾਹ ਕਰਨ ਵਾਲੀ ਹੈ । ਇਹ ਇਲਹਾਮੀ ਧਰਮ (Revealed Religion) ਹੈ ਜਾਂ ਦੂਜੇ ਲਫਜ਼ਾਂ ਵਿੱਚ ਧੁਰੋਂ ਆਏ ਪੈਗਾਮ ਮੁਤਾਬਿਕ ਹੈ । ਇਸ ਸਬੰਧੀ ਗੁਰੂ ਸਾਹਿਬਾਨ ਦੇ ਅਨੇਕ ਕਥਨ ਹਨ ਜੋ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ ।

**ਪ੍ਰਸ਼ਨ : ਉਹ ਕਿਹੜੀ ਪੁਸਤਕ ਹੈ ਜਿਸ ਵਿੱਚ ਖੂਬਸੂਰਤ ਦਲੀਲਾਂ ਤੇ ਮਿਸਾਲਾਂ ਦੇ ਕੇ ਅਤੇ ਠੋਕ ਵਜਾ ਕੇ ਐਲਾਨ ਕੀਤਾ ਗਿਆ ਹੈ ਕਿ ਸਿਖ ਧਰਮ ਹਿੰਦੂ ਧਰਮ ਨਾਲੋਂ ਵੱਖਰਾ ਹੈ ?**

ਉੱਤਰ : ਭਾਈ ਕਾਹਨ ਸਿੰਘ ਨਾਭਾ ਦੀ ਪੁਸਤਕ 'ਹਮ ਹਿੰਦੂ ਨਹੀਂ' ।

**ਪ੍ਰਸ਼ਨ : ਜਦੋਂ ਖਾਣ ਪੀਣ ਤੇ ਪਹਿਨਣ ਵਿਚ ਸਿਖਾਂ ਦਾ ਬਹੁਤ ਕੁਝ ਹਿੰਦੂਆਂ ਨਾਲ ਮਿਲਦਾ ਹੈ ਤਾਂ ਫਿਰ ਸਿੱਖਾਂ ਨੂੰ ਹਿੰਦੂ ਕਿਉਂ ਨਾ ਕਿਹਾ ਜਾਵੇ ?**

ਉੱਤਰ : ਜੇ ਖਾਣ ਪੀਣ ਤੇ ਪਹਿਨਣ ਦੀ ਦਲੀਲ ਦੇ ਕੇ ਹੀ ਸਿੱਖਾਂ ਨੂੰ ਹਿੰਦੂ ਮੰਨਣਾ ਹੈ ਤਾਂ ਫਿਰ ਯਹੂਦੀਆਂ, ਇਸਾਈਆਂ ਤੇ ਮੁਸਲਮਾਨਾਂ ਦਾ ਖਾਣ ਪੀਣ ਇੱਕਠਾ ਹੁੰਦਾ ਹੈ । ਕੀ ਇਸ ਤਰ੍ਹਾਂ ਯਹੂਦੀ ਮੁਸਲਮਾਨ ਬਣ ਜਾਂਦੇ ਹਨ ਤੇ ਮੁਸਲਮਾਨ ਆਪਣੇ ਆਪ ਨੂੰ ਇਸਾਈ ਕਹਿਣ ਲੱਗ ਜਾਂਦੇ ਹਨ ?

ਹੋਰ ਸੁਣੋ, ਪੰਜਾਬੀ ਹਿੰਦੂ, ਪੰਜਾਬੀ ਸਿਖ ਤੇ ਪੰਜਾਬੀ ਮੁਸਲਮਾਨ ਦਾ ਖਾਣ ਪੀਣ ਕਿੰਨਾ ਸਾਂਝਾ ਹੈ । ਪਰ ਕੀ ਮੁਸਲਮਾਨ ਆਪਣੇ ਆਪ ਨੂੰ ਹਿੰਦੂ ਆਖਣ ਲੱਗ ਪੈਂਦੇ ਹਨ ?

ਯਾਦ ਰੱਖੋ, ਪਹਿਰਾਵਾ ਆਮ ਕਰਕੇ ਕਿਸੇ ਖਿੱਤੇ ਵਿਚ ਪ੍ਰਚਲਿਤ ਰਿਵਾਜ ਮੁਤਾਬਕ ਹੁੰਦਾ ਹੈ ਅਤੇ ਇਹ ਬਦਲਦਾ ਵੀ ਰਹਿੰਦਾ ਹੈ । ਅਸਲ ਵਿਚ ਅਜਿਹੇ ਸਵਾਲ ਕਰਨ ਵਾਲੇ ਸੱਜਣ ਧਰਮ, ਸਭਿਆਚਾਰ ਤੇ ਕਲਚਰ ਨੂੰ ਅਣਜਾਨੇ ਜਾਂ ਅਣਭੋਲ ਅਤੇ ਜਾਂ ਫਿਰ ਜਾਣ ਬੁੱਝ ਕੇ ਰਲਗਡ ਕਰ ਲੈਂਦੇ ਹਨ ।

**ਪ੍ਰਸ਼ਨ : ਕੀ ਸਿਖਾਂ ਨੂੰ ਹਿੰਦੂ ਨਹੀਂ ਕਹਿਣਾ ਚਾਹੀਦਾ ਕਿਉਂਕਿ ਉਹ ਵੀ ਤਾਂ ਹਿੰਦੁਸਤਾਨ ਵਿੱਚ ਹੀ ਪੈਦਾ ਹੋਏ ਹਨ ?**

ਉੱਤਰ : ਹਿੰਦੁਸਤਾਨ ਵਿੱਚ ਵੱਸਣ ਵਾਲੇ ਵੱਖ-ਵੱਖ ਧਰਮਾਂ ਦੇ ਪੈਰੋਕਾਰ ਹਿੰਦੁਸਤਾਨੀ ਤੇ ਹਨ ਪਰ ਜ਼ਰੂਰੀ ਨਹੀਂ ਕਿ ਉਹ ਸਾਰੇ ਹਿੰਦੂ ਹੋਣ । ਇਹ ਮੁਲਕ ਹਿੰਦੂ ਕੌਮ ਦੀ ਜਰਖਰੀਦ ਨਹੀਂ । ਇਥੇ ਇਸਾਈ, ਮੁਸਲਮਾਨ, ਬੋਧੀ ਅਤੇ ਦਲਿਤ ਵੀ ਰਹਿੰਦੇ ਹਨ । ਇਹ ਮੁਲਕ ਸਭ ਦਾ ਸਾਂਝਾ ਹੈ ।

ਪ੍ਰਸ਼ਨ : ਉਹ ਪਹਿਲੀ ਘਟਨਾ ਕਿਹੜੀ ਸੀ ਜਿਸ ਤੋਂ ਇਹ ਸਾਬਤ ਹੁੰਦਾ ਹੈ ਕਿ ਸਿੱਖ ਧਰਮ ਹਿੰਦੂ ਧਰਮ ਨਾਲੋਂ ਵੱਖਰਾ ਹੈ ?

ਉੱਤਰ : ਉਹ ਘਟਨਾ ਜਦੋਂ ਗੁਰੂ ਨਾਨਕ ਸਾਹਿਬ ਨੇ ਆਪਣੀ ਸਾਰੀ ਬਰਾਦਰੀ ਅਤੇ ਪੰਡਤਾਂ ਪ੍ਰੋਹਿਤਾਂ ਦੇ ਸਾਹਮਣੇ ਜਨੇਊ ਪਾਉਣ ਤੋਂ ਸਾਫ ਇਨਕਾਰ ਕਰ ਦਿੱਤਾ ।

ਪ੍ਰਸ਼ਨ : ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਦਾ ਫੌਰੀ ਕਾਰਨ ਕੀ ਸੀ ?

ਉੱਤਰ : ਔਰੰਗਜ਼ੇਬ ਤਲਵਾਰ ਦੇ ਜ਼ੋਰ ਨਾਲ ਹਿੰਦੂਆਂ ਦੇ ਜਨੇਊ ਉਤਾਰ ਕੇ ਉਨ੍ਹਾਂ ਨੂੰ ਧੜਾ-ਧੜ ਨਾਲ ਮੁਸਲਮਾਨ ਬਣਾਈ ਜਾ ਰਿਹਾ ਸੀ । ਗੁਰੂ ਸਾਹਿਬ ਨੇ ਜਨੇਊ ਵਿੱਚ ਨਿਸ਼ਠਾ ਨਾ ਹੋਣ ਦੇ ਬਾਵਜੂਦ ਮਜ਼ਲੂਮਾਂ (ਜੋ ਉਸ ਸਮੇਂ ਹਿੰਦੂ ਸਨ) ਦੀ ਧਾਰਮਿਕ ਆਜ਼ਾਦੀ ਦੀ ਰੱਖਿਆ ਲਈ ਆਪਣਾ ਬਲੀਦਾਨ ਦਿੱਤਾ ।

ਪ੍ਰਸ਼ਨ : ਦਸਮ ਪਾਤਸ਼ਾਹ ਨੇ ਇਸ ਅਲੌਕਿਕ ਘਟਨਾ ਨੂੰ ਕਿਵੇਂ ਬਿਆਨ ਕੀਤਾ ?

ਉੱਤਰ : ਤਿਲਕ ਜੰਞੂ ਰਾਖਾ ਪ੍ਰਭ ਤਾਕਾ । ਕੀਨੋ ਬਡੋ ਕਲੂ ਮਹਿ ਸਾਕਾ ।
ਸਾਧਤ ਹੇਤਿ ਇਤੀ ਜਿਨਿ ਕਰੀ । ਸੀਸ ਦੀਆ ਪਰ ਸੀ ਨ ਉਚਰੀ ।

ਠੀਕਰ ਫੋਰਿ ਦਿਲੀਸ ਸਿਰਿ ਪ੍ਰਭ ਪੁਰ ਕੀਆ ਪਯਾਨ ।
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ।
ਤੇਗ ਬਹਾਦਰ ਕੇ ਚਲਤ, ਭਯੋ ਜਗਤ ਕੋ ਸੋਕ ।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ।

ਪ੍ਰਸ਼ਨ : ਹੋਰ ਕਿਹੜੇ ਗੁਰੂ ਨੇ ਇਹ ਸਪਸ਼ਟ ਐਲਾਨ ਕੀਤਾ ਕਿ ਸਿਖ ਨਾ ਹਿੰਦੂ ਹਨ ਨਾ ਮੁਸਲਮਾਨ ?

ਉੱਤਰ : ਗੁਰੂ ਅਰਜਨ ਦੇਵ ਜੀ ਨੇ ਜਦੋਂ ਉਨ੍ਹਾਂ ਕਿਹਾ :

***ਨਾ ਹਮ ਹਿੰਦੂ ਨ ਮੁਸਲਮਾਨ***
***ਅਲਹ ਰਾਮ ਕੇ ਪਿੰਡ ਪਰਾਨ*** *(ਆਦਿ ਗ੍ਰੰਥ ਪੰਨਾ 1136)*

(ਨਾ ਮੈਂ ਹਿੰਦੂ ਹਾਂ ਨਾ ਹੀ ਮੁਸਲਮਾਨ । ਮੇਰੀ ਦੇਹ ਅਤੇ ਜਿੰਦ ਵੀ ਉਸ ਦੀ ਮਲਕੀਅਤ ਹਨ ਜੋ ਮੁਸਲਮਾਨ ਦਾ ਖੁਦਾ ਹੈ ਅਤੇ ਹਿੰਦੂ ਦਾ ਪ੍ਰਭੂ ਆਖਿਆ ਜਾਂਦਾ ਹੈ)

ਪ੍ਰਸ਼ਨ : ਕੀ ਇਹ ਹਕੀਕਤ ਨਹੀਂ ਕਿ ਸਿਖਾਂ ਉਤੇ ਸਭ ਤੋਂ ਭਿਆਨਕ ਜ਼ੁਲਮ ਮੁਸਲਮਾਨਾਂ ਨੇ ਕੀਤੇ ?

ਉੱਤਰ : ਸਵਾਲ ਪੁੱਛਣ ਦਾ ਇਹ ਢੰਗ ਤਰੀਕਾ ਠੀਕ ਨਹੀਂ । ਉਂਜ ਜੁਲਮ ਕਰਨ ਵਾਲੇ ਹਾਕਮ ਦਾ ਕੋਈ ਧਰਮ ਨਹੀਂ ਹੁੰਦਾ । ਜੇ ਇਸ ਜ਼ੁਲਮ ਦੀ ਹੀ ਗੱਲ ਕਰਨੀ ਹੈ ਤਾਂ ਉਹ ਜ਼ੁਲਮ ਮੁਸਲਮਾਨ ਭੇਸ ਵਿਚ ਵੀ ਸਿਖਾਂ ਉਤੇ ਹੋਇਆ ਹੈ ਅਤੇ ਜਿਹੜਾ ਜ਼ੁਲਮ ਹਿੰਦੂ ਭੇਸ ਵਿੱਚ ਸਿਖਾਂ ਉਤੇ ਹੋਇਆ ਹੈ ਅਤੇ ਹੋ ਰਿਹਾ ਹੈ ਉਹ ਵੀ ਕੋਈ ਘੱਟ ਨਹੀਂ । ਫਰਕ ਕੇਵਲ ਇਨ੍ਹਾਂ ਹੈ ਕਿ ਇਕ ਜ਼ੁਲਮ ਇਤਿਹਾਸ ਦਾ ਹਿੱਸਾ ਬਣ ਚੁੱਕਾ ਹੈ ਅਤੇ ਦੂਜਾ ਜ਼ੁਲਮ ਅਸੀਂ

ਆਪਣੀਆਂ ਅੱਖਾਂ ਨਾਲ ਹਾਲ ਵਿੱਚ ਹੀ ਵੇਖਿਆ ਹੈ ਤੇ ਵੇਖ ਰਹੇ ਹਾਂ । ਇਥੇ ਇਹ ਵੀ ਚੇਤੇ ਰੱਖਣਾ ਜ਼ਰੂਰੀ ਹੈ ਕਿ ਜ਼ੁਲਮ ਕਰਨ ਦੇ ਤਰੀਕੇ ਤੇ ਪੈਂਤੜੇ ਹੁਣ ਬਦਲ ਚੁੱਕੇ ਹਨ ਤੇ ਇਹ ਕਈ ਵਾਰ ਏਨੇ ਸੂਖਮ ਹੁੰਦੇ ਹਨ ਕਿ ਓਪਰੀ ਨਿਗਾਹ ਨਾਲ ਦੇਖੇ ਨਹੀਂ ਜਾ ਸਕਦੇ ।

ਪ੍ਰਸ਼ਨ : **ਕੀ ਇਹ ਹਕੀਕਤ ਹੈ ਜਾਂ ਭੁਲੇਖਾ ਕਿ ਸਿਖ ਧਰਮ ਦੀ ਹੋਂਦ ਦੇ ਲੰਮੇ ਸੰਘਰਸ਼ ਵਿਚ ਹਿੰਦੂ ਭਰਾਵਾਂ ਨੇ ਸਿਖਾਂ ਦਾ ਸਭ ਤੋਂ ਵੱਧ ਸਾਥ ਦਿੱਤਾ ?**

ਉੱਤਰ : ਇਹ ਇਕ ਨਿਰਾਪੁਰਾ ਭੁਲੇਖਾ ਹੈ, ....... ਭੁਲੇਖਾ ।

ਪ੍ਰਸ਼ਨ : **ਤਾਂ ਫਿਰ ਸੱਚ ਕੀ ਹੈ ?**

ਉੱਤਰ : ਅਸੀਂ ਤਾਂ ਇਹੋ ਕਹਾਂਗੇ ਕਿ ਸਾਡੀ ਹੋਂਦ ਦੇ ਲੰਮੇ ਸੰਘਰਸ਼ ਵਿਚ ਜਿਥੇ ਹਿੰਦੂ ਵੀਰਾਂ ਨੇ ਸਾਥ ਦਿੱਤਾ ਉਥੇ ਮੁਸਲਮਾਨਾ ਭਰਾ ਕਿਸੇ ਵੀ ਤਰ੍ਹਾਂ ਪਿਛੇ ਨਹੀਂ ਰਹੇ ।

ਸਿਰਫ ਇਕ ਦੋ ਮਿਸਾਲਾਂ ਹੀ ਕਾਫੀ ਹਨ । ਛੋਟੇ ਸਾਹਿਬਜ਼ਾਦਿਆਂ ਦੇ ਬਾਰੇ ਮੁਗਲਾਂ ਨੂੰ ਜਾਣਕਾਰੀ ਦੇਣ ਵਾਲਾ ਕੌਣ ਸੀ ਭਲਾ ? ਦੂਜੇ ਪਾਸੇ ਗੁਰੂ ਗੋਬਿੰਦ ਸਿਘ ਜੀ ਨੂੰ ਉਚ ਦਾ ਪੀਰ ਬਣਾ ਕੇ ਫੌਜ ਦੇ ਵੱਡੇ ਘੇਰੇ ਵਿਚੋਂ ਬਾਹਰ ਕੱਢ ਕੇ ਲਿਜਾਣ ਵਾਲੇ ਦੋ ਰੱਬੀ ਇਨਸਾਨ ਕੌਣ ਸਨ ?

ਕਿਹੜਾ ਸੀ ਉਹ ਮੁਸਲਮਾਨ ਜਿਸ ਦੇ ਹੁਕਮ ਨਾਲ ਸਾਹਿਬਜ਼ਾਦੇ ਨੀਹਾਂ ਵਿੱਚ ਚਿਣੇ ਗਏ ? ਕਿਹੜਾ ਸੀ ਉਹ ਨੇਕ ਹਿੰਦੂ ਜਿਸ ਨੇ ਸ਼ਹੀਦ ਸਾਹਿਬਜ਼ਾਦਿਆਂ ਦਾ ਅੰਤਮ ਸਸਕਾਰ ਕੀਤਾ ?

ਸਾਡੇ ਕੋਲ ਇਹੋ ਜਿਹੀਆਂ ਬਹੁਤ ਮਿਸਾਲਾਂ ਹਨ ਜੋ ਇਹ ਦੱਸਦੀਆਂ ਹਨ ਕਿ ਸਿਖ ਧਰਮ ਨਾ ਕੇਵਲ ਸੁਤੰਤਰ, ਮੌਲਿਕ ਤੇ ਵੱਖਰਾ ਧਰਮ ਹੈ ਸਗੋਂ ਆਪਣੀ ਇਖਲਾਕੀ ਸੁਚਤਾ ਸੂਰਮਗਤੀ ਤੇ ਦੈਵੀ ਗੁਣਾਂ ਦੀਆਂ ਮਹਾਨ ਬਰਕਤਾਂ ਨਾਲ ਇਸ ਹੱਦ ਤੱਕ ਮਹਾਨਤਾ ਦੀਆਂ ਸਿਖਰਾਂ ਨੂੰ ਛੋਂਹਦਾ ਹੈ ਕਿ ਸੁਹਿਰਦ ਹਿੰਦੂ ਤੇ ਮੁਸਲਮਾਨ ਦੋਵਾਂ ਨੂੰ ਹੀ ਸਿਖ ਧਰਮ ਰਾਹੀਂ ਆਪਣੇ ਆਪਣੇ ਧਰਮ ਦਾ ਮੁਕੰਮਲ ਅਨੁਭਵ ਤੇ ਰੱਬੀ ਨੂਰ ਦੇ ਦੀਦਾਰ ਹੋਏ । ਸਿੱਖ ਇਤਿਹਾਸ ਨੇ ਯਾਦਾਂ ਦੇ ਇਸ ਅਨਮੋਲ ਖਜ਼ਾਨੇ ਨੂੰ ਆਪਣੇ ਮਨ ਮੰਦਰ ਵਿੱਚ ਸਾਂਭ ਸਾਂਭ ਕੇ ਰੱਖਿਆ ਹੋਇਆ ਹੈ । ਦੇਖਣ ਵਾਲੇ ਦੀ ਅੱਖ ਹੋਣੀ ਚਾਹੀਦੀ ਹੈ ।

ਪ੍ਰਸ਼ਨ : **ਭਾਰਤ ਵਿੱਚ ਬੋਲੀ ਦੇ ਆਧਾਰ ਤੇ ਬਣਾਏ ਗਏ ਸੂਬਿਆਂ ਵਿੱਚ ਸਭ ਤੋਂ ਆਖਰੀ ਸੂਬਾ ਕਿਹੜਾ ਸੀ ?**

ਉਤਰ : ਪੰਜਾਬ ।

ਪ੍ਰਸ਼ਨ : **ਆਜ਼ਾਦੀ ਮਿਲਣ ਪਿਛੋਂ ਕਿੰਨ੍ਹੇ ਵਰ੍ਹੇ ਬੀਤ ਜਾਣ ਮਗਰੋਂ ਪੰਜਾਬੀ ਸੂਬਾ ਬਣਾਇਆ ਗਿਆ ?**

ਉਤਰ : 20 ਸਾਲ ਬੀਤ ਜਾਣ ਪਿਛੋਂ ।

ਪ੍ਰਸ਼ਨ : **ਪੰਜਾਬੀ ਸੂਬਾ ਬਣਾਉਣ ਲਈ ਕਿੰਨੇ ਸਿਖਾਂ ਨੇ ਗ੍ਰਿਫਤਾਰੀਆਂ ਦਿੱਤੀਆਂ ਅਤੇ ਜੇਲ੍ਹਾਂ ਕੱਟੀਆਂ ?**

ਉਤਰ : ਇੱਕ ਲੱਖ ਤੋਂ ਵੀ ਉਪਰ ।

ਪ੍ਰਸ਼ਨ : ਕੀ ਹਿੰਦੁਸਤਾਨ ਵਿੱਚ ਕੋਈ ਅਜਿਹੀ ਪਾਰਟੀ ਹੈ ਜਿਸ ਨੇ ਬੋਲੀ ਦੇ ਆਧਾਰ ਤੇ ਸੂਬਾ ਬਨਾਉਣ ਲਈ ਜੇਲ੍ਹਾਂ ਕਟੀਆਂ ਹੋਣ, ਸਰੀਰਕ ਤਸੀਹੇ ਝੱਲੇ ਹੋਣ, ਜਾਇਦਾਦਾਂ ਕੁਰਕ ਕਰਾਈਆਂ ਹੋਣ ਅਤੇ ਸ਼ਹੀਦੀਆਂ ਦਿੱਤੀਆਂ ਹੋਣ ?

ਉਤਰ : ਅਕਾਲੀ ਦਲ ਤੋਂ ਬਿਨਾਂ ਹੋਰ ਕੋਈ ਨਹੀਂ । ਕੋਈ ਵੀ ਸਿਆਸੀ ਪਾਰਟੀ ਅਕਾਲੀ ਦਲ ਦੀਆਂ ਕੁਰਬਾਨੀਆਂ ਦੇ ਨੇੜੇ ਤੇੜੇ ਵੀ ਨਹੀਂ ਆਉਂਦੀ ।

ਪ੍ਰਸ਼ਨ : ਪੰਜਾਬੀ ਸੂਬੇ ਦਾ ਸਭ ਤੋਂ ਤਿੱਖਾ ਵਿਰੋਧ ਕਿਸ ਕੀਤਾ ?

ਉਤਰ : ਜਨ ਸੰਘ ਪਾਰਟੀ ਜਿਸ ਨੂੰ ਅੱਜ ਕਲ੍ਹ ਭਾਰਤੀ ਜਨਤਾ ਪਾਰਟੀ ਕਿਹਾ ਜਾਂਦਾ ਹੈ ।

ਪ੍ਰਸ਼ਨ : ਪੰਜਾਬ ਵਿੱਚ ਉਹ ਕਿਹੜੇ ਭੁੱਲੜ ਵੀਰ ਸਨ ਜੋ ਆਪਣੀ ਮਾਂ ਬੋਲੀ ਤੋਂ ਹੀ ਮੁਨਕਰ ਹੋ ਗਏ ? ਉਨ੍ਹਾਂ ਨੂੰ ਇਹ ਚੁੱਕ ਕਿਸ ਨੇ ਦਿੱਤੀ ?

ਉਤਰ : ਪੰਜਾਬੀ ਹਿੰਦੂ ਅਤੇ ਉਨ੍ਹਾਂ ਨੂੰ ਚੁੱਕ ਦੇਣ ਵਾਲੇ ਸਨ ਆਰੀਆਂ ਸਮਾਜੀ ਆਗੂ ਤੇ ਜਨ ਸੰਘ (ਅੱਜ ਕਲ੍ਹ ਭਾਰਤੀ ਜਨਤਾ ਪਾਰਟੀ) ।

ਪ੍ਰਸ਼ਨ : ਪੰਜਾਬ ਵਿੱਚ ਰਹਿਣ ਵਾਲੇ ਹਿੰਦੂਆਂ ਨੇ ਵੀ ਕੀ ਜਥੇਬੰਦਕ ਰੂਪ ਵਿੱਚ ਪੰਜਾਬੀ ਸੂਬੇ ਲਈ ਯੋਗਦਾਨ ਪਾਇਆ ?

ਉਤਰ : ਆਟੇ ਵਿੱਚ ਲੂਣ ਦੇ ਬਰਾਬਰ ਵੀ ਨਹੀਂ । ਹਾਂ, ਕੁੱਝ ਵਿਅਕਤੀਆਂ ਨੇ ਨਿੱਜੀ ਤੌਰ ਤੇ ਪੰਜਾਬੀ ਸੂਬੇ ਦੀ ਡੱਟ ਕੇ ਹਮਾਇਤ ਕੀਤੀ । ਇਨ੍ਹਾਂ ਵਿੱਚ ਪ੍ਰਸਿੱਧ ਐਕਟਰ ਬਲਰਾਜ ਸਾਹਨੀ ਤੇ 'ਮਿਲਾਪ' ਦੇ ਸਵਰਗੀ ਐਡੀਟਰ ਸ੍ਰੀ ਰਣਬੀਰ ਸ਼ਾਮਲ ਸਨ ।

ਪ੍ਰਸ਼ਨ : ਕੀ ਬੋਲੀ ਦੇ ਆਧਾਰ ਤੇ ਬਣਨ ਵਾਲਾ ਕੋਈ ਅਜਿਹਾ ਸੂਬਾ ਹੈ ਜਿਸ ਕੋਲੋਂ ਉਸਦੀ ਆਪਣੀ ਰਾਜਧਾਨੀ ਹੀ ਖੋਹ ਲਈ ਗਈ ਹੋਵੇ ?

ਉਤਰ : ਪੰਜਾਬ ਤੋਂ ਬਿਨਾਂ ਹੋਰ ਕੋਈ ਨਹੀਂ ।

ਪ੍ਰਸ਼ਨ : 'ਰਾਈਪੇਰੀਅਨ' (Riparian) ਸਿਧਾਂਤ ਕੀ ਹੈ ?

ਉਤਰ : ਦਰਿਆਵਾਂ ਦੇ ਪਾਣੀਆਂ ਦੀ ਵੰਡ ਦਾ ਅੰਤਰਰਾਸ਼ਟਰੀ ਕਾਨੂੰਨ ਹੈ ਜਿਸ ਮੁਤਾਬਕ ਪਾਣੀ ਕੇਵਲ ਉਸੇ ਇਲਾਕੇ ਦਾ ਹੁੰਦਾ ਹੈ ਜਿਥੋਂ ਦੀ ਉਹ ਲੰਘਦਾ ਹੈ ।

ਪ੍ਰਸ਼ਨ : ਕੀ ਪੰਜਾਬ ਨੂੰ ਪਾਣੀਆਂ ਦੇ ਮੁੱਦੇ ਬਾਰੇ ਰਾਈਪੇਰੀਅਨ ਸਿਧਾਂਤ ਮੁਤਾਬਿਕ ਹੀ ਪਾਣੀ ਮਿਲਿਆ ?

ਉਤਰ : ਨਹੀਂ, ਜਨਾਬ ।

ਪ੍ਰਸ਼ਨ : ਬਾਕੀ ਰਾਜਾਂ ਦੀ ਵੰਡ ਸਮੇਂ ਰਾਈਪੇਰੀਅਨ ਸਿਧਾਂਤ ਦੀ ਪਾਲਣਾ ਹੋਈ ?

ਉਤਰ : ਹਾਂ, ਜੀ ।

ਪ੍ਰਸ਼ਨ : ਪੰਜਾਬ ਦੇ ਕੇਸ ਵਿੱਚ ਹੀ ਇਹ ਧੱਕਾ ਫਿਰ ਕਿਉਂ ਕੀਤਾ ਗਿਆ ?

ਉਤਰ : ਜਵਾਬ ਲਈ ਆਪਣੇ ਦਿਲ ਤੇ ਦਿਮਾਗ ਨੂੰ ਖੇਚਲ ਦਿਓ ।

ਪ੍ਰਸ਼ਨ : ਪੰਜਾਬ ਨਾਲ ਇਹ ਧੱਕਾ ਕਿਸ ਨੇ ਕੀਤਾ ?

ਉੱਤਰ : ਹਰੇਕ ਕੇਂਦਰ ਸਰਕਾਰ ਨੇ ਜਿਸ ਵਿੱਚ ਕਾਂਗਰਸ ਸਰਕਾਰ ਦਾ ਹਿੱਸਾ ਸਭ ਤੋਂ ਵੱਧ ਹੈ ।

ਪ੍ਰਸ਼ਨ : ਇਹ ਸਾਰੇ ਤੱਥ ਤੇ ਵੇਰਵੇ ਕਿਸ ਕਿਤਾਬ ਵਿਚੋਂ ਮਿਲ ਸਕਦੇ ਹਨ ?

ਉੱਤਰ : 'ਇੰਡੀਆਂ ਕੁਮਿਟਸ ਸੁਇਸਾਈਡ' (India Commits Suicide) ਵਿੱਚੋਂ ਅਤੇ ਹੋਰ ਅਨੇਕ ਪੁਸਤਕਾਂ ਵਿੱਚੋਂ ।

ਪ੍ਰਸ਼ਨ : ਕੀ ਪੰਜਾਬ ਤੇ ਸਿਖਾਂ ਨਾਲ ਹੋਏ ਇਨ੍ਹਾਂ ਧੱਕਿਆਂ ਬਾਰੇ ਆਰ.ਐਸ.ਐਸ. ਨੇ ਸੁਤੰਤਰ ਰੂਪ ਵਿੱਚ ਕੋਈ ਰਾਏ ਬਣਾਈ ? ਸਰਕਾਰ ਨੂੰ ਕੋਈ ਯਾਦ ਪੱਤਰ ਦਿੱਤਾ ?

ਉੱਤਰ : ਕਿਹੜੀ ਦੁਨੀਆਂ ਵਿੱਚ ਫਿਰਦੇ ਪਏ ਹੋ ?

ਪ੍ਰਸ਼ਨ : ਉੱਤਰੀ ਭਾਰਤ ਵਿੱਚ ਉਹ ਕਿਹੜਾ ਸੂਬਾ ਹੈ ਜਿਥੇ ਲੱਖਾਂ ਪੰਜਾਬੀ ਬੋਲਣ ਵਾਲੇ ਰਹਿੰਦੇ ਹਨ ਅਤੇ ਜਿਥੇ ਤੇਲਗੂ ਬੋਲਣ ਵਾਲਾ ਇਕ ਵੀ ਬੰਦਾ ਨਹੀਂ ਪਰ ਫਿਰ ਵੀ ਪੰਜਾਬੀ ਦੀ ਥਾਂ ਤੇਲਗੂ ਨੂੰ ਉਸ ਸੂਬੇ ਦੀ ਦੂਜੀ ਭਾਸ਼ਾ ਕਰਾਰ ਦਿੱਤਾ ਗਿਆ ਹੈ ?

ਉੱਤਰ : ਸਾਡਾ ਗਵਾਂਢੀ ਸੂਬਾ ਹਰਿਆਣਾ ।

ਪ੍ਰਸ਼ਨ : ਇਸ ਦਾ ਕਾਰਨ ?

ਉੱਤਰ : ਆਪਣੇ ਦਿਮਾਗ ਉੱਤੇ ਬੋਝ ਪਾ ਕੇ ਬੁੱਝੋ ।

ਪ੍ਰਸ਼ਨ : ਉਹ ਕਿਹੜਾ ਵਿਅਕਤੀ ਸੀ ਜਿਸ ਨੇ ਨਿਡਰ ਹੋ ਕੇ ਆਪਣੀ ਮਾਂ ਬੋਲੀ ਪੰਜਾਬੀ ਲਿਖਾਈ ਅਤੇ ਹਿੰਦੂਆਂ ਨੂੰ ਅਜਿਹਾ ਕਰਨ ਲਈ ਪ੍ਰੇਰਿਆ ?

ਉੱਤਰ : ਮਹਾਨ ਆਜ਼ਾਦੀ ਸੰਗਰਾਮੀ ਸੇਠ ਰਾਮ ਨਾਥ ।

ਪ੍ਰਸ਼ਨ : ਪੰਜਾਬ ਵਿਚ ਵੱਸਦੇ ਅਜੇ ਵੀ ਕਿੰਨੇ ਪੰਜਾਬੀ ਹਿੰਦੂ ਹਨ ਜੋ ਪੰਜਾਬੀ ਨੂੰ ਮਾਂ ਬੋਲੀ ਨਹੀਂ ਮੰਨਦੇ ?

ਉੱਤਰ : 15 ਫੀਸਦ ਤੋਂ ਉਪਰ ਅਤੇ ਇਨ੍ਹਾਂ ਵਿੱਚ ਸਵਰਨ ਜਾਤੀਆਂ ਦੇ ਲੋਕ ਹੀ ਸ਼ਾਮਲ ਹਨ ।

ਪ੍ਰਸ਼ਨ : ਉਹ ਕਿਹੜਾ ਗੈਰ ਹਿੰਦੀ ਭਾਸ਼ੀ ਸੂਬਾ ਹੈ ਜਿਥੇ ਅਜੇ ਵੀ ਹਿੰਦੂ ਪ੍ਰਾਈਵੇਟ ਸਕੂਲਾਂ ਵਿੱਚ ਪੜ੍ਹਾਈ ਦਾ ਮਾਧਿਅਮ ਹਿੰਦੀ ਹੈ ।

ਉੱਤਰ : ਪੰਜਾਬ ।

ਪ੍ਰਸ਼ਨ : ਕੀ ਕੋਈ ਅਜਿਹਾ ਸੂਬਾ ਹੈ ਜਿਥੇ ਸਕੂਲਾਂ ਵਿੱਚ ਹਿੰਦੀ ਲਾਜ਼ਮੀ ਪੜ੍ਹਾਈ ਜਾਂਦੀ ਹੋਵੇ ਪਰ ਉਸ ਸੂਬੇ ਦੀ ਬੋਲੀ ਹਿੰਦੀ ਨਾ ਹੋਵੇ ?

ਉੱਤਰ : ਪੰਜਾਬ ਤੋਂ ਸਿਵਾ ਹੋਰ ਕੋਈ ਨਹੀਂ ।

**ਪ੍ਰਸ਼ਨ :** **ਉਸ ਯੂਨੀਵਰਸਿਟੀ ਦਾ ਨਾਂਅ ਦੱਸੋ ਜੋ ਕਿਸੇ ਸੂਬੇ ਦੇ ਨਾਂਅ ਤੇ ਬਣੀ ਹੋਏ ਅਤੇ ਉਸੇ ਸੂਬੇ ਤੋਂ 40 ਫੀਸਦ ਗਰਾਂਟ ਵੀ ਛਕਦੀ ਹੋਏ ਅਤੇ ਜੋ ਉਸੇ ਸੂਬੇ ਦੀ ਮਾਂ ਬੋਲੀ ਨਾਲ ਵੈਰ ਕਮਾਉਣ ਵਿੱਚ ਗਿੰਨੀਜ਼ ਬੁੱਕ ਆਫ਼ ਰਿਕਾਰਡ 'ਚ ਆਪਣਾ ਨਾਂਅ ਦਰਜ ਕਰਾਉਣਾ ਚਾਹੁੰਦੀ ਹੈ ?**

ਉਤਰ : ਪੰਜਾਬ ਯੂਨੀਵਰਸਿਟੀ ।

**ਪ੍ਰਸ਼ਨ :** **ਇਸ ਯੂਨੀਵਰਸਿਟੀ ਦਾ ਵੀ.ਸੀ. ਆਮ ਕਰਕੇ ਕਿਹੜੇ ਧਰਮ ਨਾਲ ਸੰਬੰਧਤ ਹੁੰਦਾ ਹੈ ?**

ਉਤਰ : ਆਮ ਕਰਕੇ ਕੀ ਉਹ ਤਾਂ ਕੇਵਲ ਤੇ ਕੇਵਲ ਹਿੰਦੂ ਧਰਮ ਨਾਲ ਹੀ ਸਬੰਧਤ ਹੁੰਦਾ ਹੈ । ਪਿਛਲੇ 50 ਸਾਲਾਂ ਤੋਂ ਇਹੋ ਸਿਲਸਿਲਾ ਚਲਦਾ ਆ ਰਿਹਾ ਹੈ ।

**ਪ੍ਰਸ਼ਨ :** **ਪੰਜਾਬ ਯੂਨੀਵਰਸਿਟੀ ਦੇ ਟੀਚਿੰਗ ਅਤੇ ਨਾਨ-ਟੀਚਿੰਗ ਸਟਾਫ ਵਿੱਚ ਸਿਖਾਂ ਦੀ ਗਿਣਤੀ ਕਿੰਨੀ ਕੁ ਹੈ ?**

ਉਤਰ : 1985 ਵਿੱਚ ਇਕ ਟੀਮ ਵਲੋਂ ਇੱਕਠੀ ਕੀਤੀ ਭਰੋਸੇ ਯੋਗ ਜਾਣਕਾਰੀ ਮੁਤਾਬਿਕ ਕੇਵਲ ਪੰਜ ਫੀਸਦ ਦੇ ਕਰੀਬ ਹੋਵੇਗੀ । ਟੀਚਿੰਗ ਸਟਾਫ ਵਿੱਚ ਤਾਂ ਇਸ ਤੋਂ ਵੀ ਘੱਟ । ਇਹ ਸਿਲਸਿਲਾ ਅਜੇ ਵੀ ਜਿਉਂ ਦਾ ਤਿਉਂ ਹੈ ।

**ਪ੍ਰਸ਼ਨ :** **ਉਹ ਕਿਹੜੀ ਯੂਨੀਵਰਸਿਟੀ ਹੈ ਜੋ ਹਰਿਆਣਾ ਤੋਂ ਇਕ ਪੈਸਾ ਵੀ ਨਹੀਂ ਲੈਂਦੀ ਪਰ ਉਸ ਰਾਜ ਦੇ ਘੱਟੋ-ਘੱਟ 7 ਚੋਟੀ ਦੇ ਸਰਕਾਰੀ ਅਫ਼ਸਰਾਂ ਨੂੰ ਯੂਨੀਵਰਸਿਟੀ ਦੀ ਸੈਨਟ ਵਿੱਚ ਲਿਆ ਗਿਆ ਹੈ ?**

ਉਤਰ : ਪੰਜਾਬ ਯੂਨੀਵਰਸਿਟੀ ।

**ਪ੍ਰਸ਼ਨ :** **ਇਸ ਯੂਨੀਵਰਸਿਟੀ ਦੇ ਅਧਿਕਾਰੀਆਂ ਦੀ ਫਿਰਕਾਪ੍ਰਸਤੀ ਦਾ ਨਿਗਰ ਸਬੂਤ ਦਿਓ ?**

ਉਤਰ : 1969-70 ਦੀ ਗੱਲ ਹੈ ਜਦੋਂ ਗੁਰੂ ਨਾਨਕ ਸਾਹਿਬ ਦੀ ਯਾਦ ਵਿੱਚ 'ਗੁਰੂ ਨਾਨਕ ਭਵਨ' ਬਨਾਉਣ ਦਾ ਫੈਸਲਾ ਬਾਕਾਇਦਾ ਸੈਨਟ ਨੇ ਕੀਤਾ ਸੀ । ਪਰ ਇਹ ਭਵਨ ਅਜੇ ਤੱਕ ਹੋਂਦ ਵਿੱਚ ਨਹੀਂ ਆਇਆ । ਗੁਰੂ ਨਾਨਕ ਸਾਹਿਬ ਪ੍ਰਤੀ ਕੀਤੇ ਜਾ ਰਹੇ ਘੋਰ ਨਿਰਾਦਰ ਦੀ ਇਹ ਇੱਕ ਪਰਤੱਖ ਮਿਸਾਲ ਹੈ । ਇਥੇ ਗਾਂਧੀ ਭਵਨ ਤਾਂ ਹੈ ਪਰ ਗੁਰੂ ਨਾਨਕ ਦੇ ਨਾਂਅ ਤੇ ਭਵਨ ਫੈਸਲਾ ਕਰਕੇ ਵੀ ਨਹੀਂ ਬਣਾਇਆ ਜਾ ਸਕਿਆ ।

**ਪ੍ਰਸ਼ਨ :** **ਸੰਸਾਰ ਭਰ ਵਿੱਚ ਖਾਲਸਾ ਸਿਰਜਣਾ ਦੀ 300 ਵਰ੍ਹੇ ਗੰਢ ਮਨਾਈ ਗਈ । ਪੰਜਾਬ ਦੀ ਇਸ ਯੂਨੀਵਰਸਿਟੀ ਨੇ ਖਾਲਸੇ ਦੀ ਮਹਿਮਾ ਵਿਚ ਕੋਈ ਸੈਮੀਨਾਰ ਕੀਤਾ, ਕੋਈ ਵੱਖਰਾ ਵਿਭਾਗ ਕਾਇਮ ਕੀਤਾ, ਕੋਈ ਹੋਰ ਮੁਨਾਸਿਬ ਕਦਮ ਪੁੱਟੇ ?**

ਉਤਰ : ਖਾਲਸੇ ਦੀ ਮਹਿਮਾ ਇਸ ਯੂਨੀਵਰਸਿਟੀ ਦੇ ਏਜੰਡੇ ਉਤੇ ਨਾ ਕਦੇ ਸੀ ਤੇ ਨਾ ਹੈ ? ਝੂਠੀ ਮੂਠੀ ਵੀ ਨਹੀਂ ।

ਪ੍ਰਸ਼ਨ : ਕੀ ਯੂਨੀਵਰਸਿਟੀ ਦੀ ਹਨ੍ਹੇਰਗਰਦੀ ਬਾਰੇ ਆਰ.ਐਸ.ਐਸ. ਨੂੰ ਕੋਈ ਜਾਣਕਾਰੀ ਹੈ ਜੋ ਅੱਜ ਕਲ੍ਹ ਖਾਲਸੇ ਦੀ ਮਹਿਮਾ ਕਰਨ ਵਿੱਚ ਕਾਫੀ ਜੋਸ਼ੋ-ਖਰੋਸ਼ ਵਿਖਾ ਰਹੀ ਹੈ ?

ਉਤਰ : ਇਸ ਸਵਾਲ ਦਾ ਜਵਾਬ ਤਾਂ ਉਹੋ ਦੇਣ ਜੋ ਜੋਸ਼ੋ-ਖਰੋਸ਼ ਵਿਖਾ ਰਹੇ ਹਨ ।

ਪ੍ਰਸ਼ਨ : ਇਸ ਯੂਨੀਵਰਸਿਟੀ ਬਾਰੇ ਤੱਥਾਂ ਦਾ ਹਵਾਲਾ ਦੇ ਕੇ ਕੋਈ ਦਿਲਚਸਪ ਜਾਣਕਾਰੀ ਦਿਓ ਜਿਸ ਤੋਂ ਇਹ ਪਤਾ ਲੱਗੇ ਕਿ ਇਹ ਯੂਨੀਵਰਸਿਟੀ ਪੰਜਾਬੀ ਦੀ ਹੀ ਸਭ ਤੋਂ ਵੱਡੀ ਦੁਸ਼ਮਣ ਹੈ ?

ਉਤਰ : ਇੱਕ ਸੱਜਣ ਹਿੰਦੀ ਦਾ ਲੈਕਚਰਾਰ ਸੀ । ਉਹ ਵਿਚਾਰਾ ਹਿੰਦੀ ਵਿੱਚ ਤਾਂ ਰੀਡਰ ਬਣ ਨਾ ਸੱਕਿਆ ਪਰ ਯੂਨੀਵਰਸਿਟੀ ਨੇ ਉਸ ਨੂੰ ਪੰਜਾਬੀ ਵਿਭਾਗ ਦਾ ਮੁਖੀ ਬਣਾ ਦਿੱਤਾ ।

ਪ੍ਰਸ਼ਨ : ਕੀ ਇਸ ਸੱਜਣ ਨੇ ਪੰਜਾਬੀ ਦੀ ਐਮ.ਏ. ਵੀ ਨਹੀਂ ਸੀ ਕੀਤੀ ?

ਉਤਰ : ਐਮ.ਏ. ਤਾਂ ਛੱਡੋ ਸਗੋਂ ਬੀ.ਏ. ਵਿਚ ਵੀ ਪੰਜਾਬੀ ਨਹੀਂ ਸੀ ਪੜ੍ਹੀ ।

ਪ੍ਰਸ਼ਨ : ਬਾਹਰਲੇ ਕਿਸੇ ਸੂਬੇ ਦੀ ਉਸ ਯੂਨੀਵਰਸਿਟੀ ਦਾ ਨਾਂਅ ਦੱਸੋ ਜਿਥੇ ਬੀ.ਏ. ਵਿੱਚ ਪੰਜਾਬੀ ਪੜ੍ਹਾਈ ਜਾਂਦੀ ਸੀ ?

ਉਤਰ : ਕਲਕੱਤਾ ਯੂਨੀਵਰਸਿਟੀ ।

ਪ੍ਰਸ਼ਨ : ਕਿਹੜਾ ਸੀ ਉਹ ਮਹਾਨ ਵਿਅਕਤੀ ਜਿਸ ਨੇ ਕਲਕੱਤਾ ਯੂਨੀਵਰਸਿਟੀ ਵਿੱਚ ਪੰਜਾਬੀ ਦਾ ਮਜ਼ਮੂਨ ਸ਼ੁਰੂ ਕਰਵਾਇਆ ?

ਉਤਰ : ਪੰਜਾਬੀ ਦਾ ਆਸ਼ਕ ਤੇ ਇਤਿਹਾਸਕਾਰ ਹੀਰਾ ਲਾਲ ਚੌਪੜਾ ।

ਪ੍ਰਸ਼ਨ : 1947 ਵਿੱਚ ਆਜ਼ਾਦੀ ਮਿਲਣ ਸਮੇਂ ਭਾਰਤ ਵਿੱਚ ਹਿੰਦੂਆਂ ਦੀ ਆਬਾਦੀ ਕਿੰਨੀ ਫੀਸਦ ਸੀ ?

ਉਤਰ : 80 ਫੀਸਦ ਦੇ ਕਰੀਬ ਸੀ ।

ਪ੍ਰਸ਼ਨ : ਆਜ਼ਾਦੀ ਪ੍ਰਾਪਤ ਕਰਨ ਲਈ ਉਨ੍ਹਾਂ ਦੀਆਂ ਕੁਰਬਾਨੀਆਂ ਦਾ ਹਿੱਸਾ ਕਿੰਨੇ ਫੀਸਦ ਹੈ ?

ਉਤਰ : ਕੇਵਲ ਦੋ ਫੀਸਦ ।

ਪ੍ਰਸ਼ਨ : ਆਜ਼ਾਦੀ ਮਿਲਣ ਸਮੇਂ ਸਿਖਾਂ ਦੀ ਆਬਾਦੀ ਕਿੰਨੀ ਫੀਸਦ ਸੀ ?

ਉਤਰ : ਕੇਵਲ ਡੇਢ ਫੀਸਦ ।

ਪ੍ਰਸ਼ਨ : ਆਜ਼ਾਦੀ ਪ੍ਰਾਪਤ ਕਰਨ ਲਈ ਉਨ੍ਹਾਂ ਦੀਆਂ ਕੁਰਬਾਨੀਆਂ ਦਾ ਹਿੱਸਾ ਕਿੰਨਾ ਹੈ ?

ਉਤਰ : 80 ਫੀਸਦ ਦੇ ਕਰੀਬ ।

ਪ੍ਰਸ਼ਨ : **ਅੰਕੜੇ ਦੇ ਕੇ ਦਸੋ ਕਿ ਆਜ਼ਾਦੀ ਹਾਸਲ ਕਰਨ ਲਈ ਸਿਖਾਂ ਤੇ ਗੈਰ-ਸਿਖਾਂ ਦੀਆਂ ਕੁਰਬਾਨੀਆਂ ਕਿੰਨੀਆਂ ਸਨ ?**

ਉਤਰ : ਮੌਲਾਨਾ ਅਬੁਲ ਕਲਾਮ ਆਜ਼ਾਦ ਦੀ ਪੁਸਤਕ ਵਿੱਚ ਦਿੱਤੇ ਅੰਕੜੇ ਇਸ ਪ੍ਰਕਾਰ ਹਨ :

| ਲੜੀ ਨੰ: | ਸਜ਼ਾ | ਸਿੱਖ | ਗੈਰ ਸਿੱਖ | ਕੁਲ |
|---|---|---|---|---|
| 1. | ਫਾਂਸੀ ਚੜ੍ਹੇ | 93 | 28 | 121 |
| 2. | ਉਮਰ ਕੈਦ ਦੀ ਸਜ਼ਾ | 2147 | 499 | 2646 |
| 3. | ਜਲ੍ਹਿਆਂ ਵਾਲੇ ਬਾਗ ਵਿੱਚ ਹੋਏ ਸ਼ਹੀਦ | 799 | 501 | 1300 |
| 4. | ਬਜਬਜ ਘਾਟ ਵਿਖੇ ਮਾਰੇ ਗਏ | 67 | 46 | 113 |
| 5. | ਕੂਕਾ ਲਹਿਰ ਦੇ ਸ਼ਹੀਦ | 91 | 0 | 91 |
| 6. | ਅਕਾਲੀ ਲਹਿਰ ਵਿਚ ਹੋਏ ਸ਼ਹੀਦ | 500 | 0 | 500 |
| | **ਕੁੱਲ ਗਿਣਤੀ** | **3697** | **1074** | **4771** |

ਪ੍ਰਸ਼ਨ : **ਉਸ ਤਕਰੀਰ ਦੇ ਇੰਨ ਬਿੰਨ ਸ਼ਬਦ ਦੱਸੋ ਜੋ ਮਹਾਤਮਾ ਗਾਂਧੀ ਨੇ ਗੁਰਦੁਆਰਾ ਸੀਸ ਗੰਜ ਵਿੱਚ ਆਜ਼ਾਦੀ ਤੋਂ ਪਹਿਲਾਂ ਦਿੱਤੀ ?**

ਉਤਰ : "ਸਿਖ ਵੀਰੋ ਮੈਂ ਬੇਨਤੀ ਕਰਦਾ ਹਾਂ ਕਿ ਤੁਸੀ ਮੇਰੇ ਬਚਨਾਂ ਅਤੇ ਕਾਂਗਰਸ ਪਾਰਟੀ ਵਲੋਂ ਪਾਸ ਕੀਤੇ ਮਤਿਆਂ ਉੱਤੇ ਪੂਰਾ ਪੂਰਾ ਵਿਸ਼ਵਾਸ਼ ਕਰੋ । ਤੁਹਾਡੀ ਸਮੁੱਚੀ ਕੌਮ ਨੂੰ ਧੋਖਾ ਦੇਣਾ ਤਾਂ ਇੱਕ ਪਾਸੇ ਰਿਹਾ ਅਸੀਂ ਇਕ ਵਿਅਕਤੀ ਨਾਲ ਵੀ ਅਜਿਹਾ ਨਹੀਂ ਕਰ ਸਕਦੇ । ਜੇ ਕਦੇ ਕਾਂਗਰਸ ਨੇ ਅਜਿਹਾ ਕਰਨ ਦੇ ਯਤਨ ਵੀ ਕੀਤੇ ਤਾਂ ਯਕੀਨ ਜਾਣਨਾ ਕਿ ਉਹ ਆਪਣੀ ਬਰਬਾਦੀ ਨੂੰ ਆਪ ਸੱਦਾ ਦੇਵੇਗੀ । ਮੇਰੀ ਤੁਹਾਡੇ ਅੱਗੇ ਸੱਚੇ ਦਿਲੋਂ ਪ੍ਰਾਥਨਾ ਹੈ ਕਿ ਤੁਸੀਂ ਆਪਣੇ ਦਿਲਾਂ ਵਿਚੋਂ ਇਹ ਸ਼ੰਕੇ ਤੇ ਤੌਖਲੇ ਕੱਢ ਦਿਓ । ਮੈਂ ਪਰਮਾਤਮਾ ਨੂੰ ਹਾਜ਼ਰ ਨਾਜ਼ਰ ਜਾਣ ਕੇ ਕਹਿੰਦਾ ਹਾਂ ਕਿ ਜੋ ਜੋ ਵਾਇਦੇ ਮੇਰੇ ਅਤੇ ਕਾਂਗਰਸ ਵਲੋਂ ਸਿਖਾਂ ਨਾਲ ਕੀਤੇ ਗਏ ਹਨ ਉਨ੍ਹਾਂ ਨੂੰ ਅਸੀਂ ਹਰ ਕੀਮਤ ਤੇ ਨਿਭਾਵਾਂਗੇ । ਮੇਰੇ ਖਿਆਲ ਵਿੱਚ ਕਾਂਗਰਸ ਦੇ ਅਹਿੰਸਾ ਵਿੱਚ ਵਿਸ਼ਵਾਸ਼ ਉਸ ਵਲੋਂ ਦਿੱਤੇ ਗਏ ਵਚਨਾਂ ਦੀ ਸਭ ਤੋਂ ਵੱਡੀ ਤੇ ਪੱਕੀ ਗਰੰਟੀ ਹੈ । ਇਸ ਤੋਂ ਇਲਾਵਾ ਸਿਖ ਇਕ ਬਹਾਦਰ ਕੌਮ ਹੈ ਅਤੇ ਉਹ ਆਪਣੇ ਹੱਕਾਂ ਦੀ ਰਾਖੀ ਉਨ੍ਹਾਂ ਸ਼ਸਤਰਾਂ ਨਾਲ ਕਰਨਾ ਜਾਣਦੀ ਹੈ ਜੋ ਉਸ ਦੀ ਰਹਿਤ ਮਰਯਾਦਾ ਦਾ ਹਿੱਸਾ ਹਨ ।"

ਪ੍ਰਸ਼ਨ : **ਕੀ ਆਰ.ਐਸ.ਐਸ ਨੇ ਸਿਖਾਂ ਨਾਲ ਕੀਤੇ ਇਨ੍ਹਾਂ ਵਾਇਦਿਆਂ ਦੀ ਬੇਵਫਾਈ ਬਾਰੇ ਕਦੇ ਆਪਣੀ ਜ਼ਬਾਨ ਖੋਲ੍ਹੀ ਹੈ ?**

ਉਤਰ : ਕਦੇ ਨਹੀਂ ਖੋਲ੍ਹੀ । ਹੋ ਸਕਦਾ ਹੈ ਕਿ ਕਦੇ ਉਹਨਾਂ ਦੀ ਜ਼ਮੀਰ ਉਹਨਾਂ ਨੂੰ ਝੰਜੋੜੇ ।

ਪ੍ਰਸ਼ਨ : **ਮਹਾਤਮਾਂ ਗਾਂਧੀ ਨੂੰ ਸਿਖਾਂ ਦਾ ਰਾਸ਼ਟਰ ਪਿਤਾ ਕਿਹਾ ਜਾ ਸਕਦਾ ਹੈ ?**

ਉਤਰ : ਇਸ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ । ਸਿਖਾਂ ਦੇ ਰਾਸ਼ਟਰ ਪਿਤਾ ਸਰਬੰਸ ਦਾਨੀ, ਨੀਲੇ ਘੋੜੇ ਦੇ ਸ਼ਾਹ ਅਸਵਾਰ ਦਸ਼ਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹੀ ਹਨ ।

ਪ੍ਰਸ਼ਨ : **ਕੀ ਗੁਰੂ ਗੋਬਿੰਦ ਸਿੰਘ ਜੀ ਨੂੰ ਦੇਸ਼ ਭਗਤ ਕਹਿਣਾ ਉਨ੍ਹਾਂ ਦੀ ਨਿਰਾਦਰੀ ਹੈ ?**

ਉਤਰ : ਸਿਖ ਧਰਮ ਦੀ ਗਹਿਰ ਗੰਭੀਰ ਜਾਣਕਾਰੀ ਰੱਖਣ ਵਾਲੇ ਸੁਹਿਰਦ ਅਤੇ ਸੁਚੇਤ ਵਿਦਵਾਨ ਤਾਂ ਨਿਰਾਦਰੀ ਹੀ ਕਹਿਣਗੇ ।

ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਸ਼ਬਦ 'ਦੇਸ਼' ਇੱਕ ਵਿਸ਼ੇਸ਼ ਭੂਗੋਲਿਕ ਖਿੱਤੇ ਤੱਕ ਸੀਮਤ ਹੁੰਦਾ ਹੈ ਜਦ ਕਿ ਗੁਰੂ ਸਾਹਿਬ 'ਅਸੀਮ' ਨਾਲ ਮੁਹੱਬਤਾਂ ਕਰਦੇ ਸਨ । ਗੁਰੂ ਸਾਹਿਬ ਦਾ ਕਿਸੇ ਵਿਸ਼ੇਸ਼ ਖਿੱਤੇ ਦੀ ਭਗਤੀ ਵਿੱਚ ਵਿਸ਼ਵਾਸ਼ ਨਹੀਂ ਸੀ । ਉਨ੍ਹਾਂ ਦੀਆਂ ਬਾਹਾਂ ਇੱਕ ਪੱਧਰ ਉੱਤੇ ਇਹ ਧਰਤੀ ਤਾਂ ਕੀ ਸਗੋਂ ਸਾਰੇ ਬ੍ਰਹਿਮੰਡ ਨੂੰ ਅਤੇ ਉਸ ਤੋਂ ਅਗਲੇ ਪਾਰ ਨੂੰ ਵੀ ਆਪਣੀ ਗਲਵਕੜੀ ਵਿਚ ਲੈਣ ਲਈ ਉਤਾਵਲੀਆਂ ਸਨ । ਸਿਖ ਕੌਮ ਨੂੰ ਨਿੱਕੇ ਤੇ ਬੌਣੇ ਲੋਕਾਂ ਵਲੋਂ ਗੁਰੂ ਸਾਹਿਬ ਨੂੰ ਇਕ ਹੱਦ ਤੱਕ ਸੀਮਤ ਰੱਖਣ ਵਾਲੇ ਲੋਕਾਂ ਤੋਂ ਸਾਵਧਾਨ ਰਹਿਣਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਲੋੜ ਪੈਣ ਉੱਤੇ ਦਲੀਲ ਸਹਿਤ ਜਵਾਬ ਦੇਣ ਦੀ ਜਾਚ ਤੇ ਜੁਰਅਤ ਵੀ ਆਉਣੀ ਚਾਹੀਦੀ ਹੈ ।

ਪ੍ਰਸ਼ਨ : **ਆਈ.ਐਨ.ਏ. ਵਿੱਚ ਸਿਖਾਂ ਦੀ ਗਿਣਤੀ ਕਿੰਨੀ ਸੀ ?**

ਉਤਰ : 20 ਹਜ਼ਾਰ ਦੇ ਕਰੀਬ ਅਰਥਾਤ ਕੁਲ ਗਿਣਤੀ ਦਾ 60 ਫੀਸਦ ।

ਪ੍ਰਸ਼ਨ : **ਉਹ ਕਿਹੜਾ ਵਿਅਕਤੀ ਹੈ ਜਿਸ ਨੇ 12, 13, 14 ਮਈ 1982 ਦੇ ਇੰਡੀਅਨ ਐਕਸਪ੍ਰੈਸ ਵਿੱਚ ਸਿਖ ਕੌਮ ਵਿਰੁੱਧ ਜ਼ਹਿਰ ਉਗਲਦੇ ਲੇਖ ਲਿਖੇ ।**

ਉਤਰ : ਸ੍ਰੀ ਅਰੁਨ ਸ਼ੋਰੀ ।

ਪ੍ਰਸ਼ਨ : **ਅੱਜ ਕਲ੍ਹ ਸ੍ਰੀ ਅਰੁਨ ਸ਼ੋਰੀ ਜੀ ਕੀ ਕਰਦੇ ਹਨ ?**

ਉਤਰ : ਵਾਜਪਾਈ ਮੰਤਰੀ ਮੰਡਲ ਵਿਚ ਵਜ਼ੀਰ ਦੇ ਅਹੁਦੇ ਉਤੇ ਸ਼ਸ਼ੋਭਿਤ ਹਨ ।

ਪ੍ਰਸ਼ਨ : **ਅਰੁਨ ਸ਼ੋਰੀ ਜੀ ਦੇ ਲੇਖਾਂ ਦਾ ਠੋਕਵਾਂ, ਢੁਕਵਾਂ ਤੇ ਦਲੀਲਾਂ ਸਹਿਤ ਜਵਾਬ ਕਿਸ ਨੇ ਦਿੱਤਾ ?**

ਉਤਰ : ਸਿਖ ਹਿਸਟਰੀ ਰੀਸਰਚ ਬੋਰਡ ਦੇ ਉਸ ਸਮੇਂ ਦੇ ਇੰਚਾਰਜ ਸਰਦਾਰ ਦਵਿੰਦਰ ਸਿੰਘ ਦੁੱਗਲ ਨੇ ।

ਪ੍ਰਸ਼ਨ : **ਅਰੁਨ ਸ਼ੋਰੀ ਦਾ ਕਿਸ ਨਾਲ ਸਬੰਧ ਹੈ ?**

ਉਤਰ : ਆਰ.ਐਸ.ਐਸ. ਨਾਲ ।

ਪ੍ਰਸ਼ਨ : **ਕੀ ਕਦੇ ਆਰ.ਐਸ.ਐਸ. ਨੇ ਆਜ਼ਾਦੀ ਦੀ ਜਦੋਜਹਿਦ ਦੌਰਾਨ ਸਿਖਾਂ ਵਲੋਂ ਕੀਤੀਆਂ ਕੁਰਬਾਨੀਆਂ ਦਾ ਇਵਜ਼ਾਨਾ ਦੇਣ ਜਾਂ ਦਵਾਉਣ ਲਈ ਅਮਲੀ ਰੂਪ ਵਿਚ ਕੁੱਝ ਕੀਤਾ ?**

ਉਤਰ : ਅਮਲੀ ਰੂਪ ਵਿੱਚ ਤਾਂ ਛੱਡੋ, ਗਲੀ ਬਾਤੀਂ ਵੀ ਨਹੀਂ ।

ਪ੍ਰਸ਼ਨ : ਅਰੁਨ ਸ਼ੋਰੀ ਨੇ ਦਲਿਤਾਂ ਦੇ ਕਿਸੇ ਮਹਾਨ ਨੇਤਾ ਬਾਰੇ ਵੀ ਕੋਈ ਨਿਰਾਦਰ ਭਰੀਆਂ ਟਿੱਪਣੀਆਂ ਕੀਤੀਆਂ ਹਨ ਅਤੇ ਕਿਥੇ ਕੀਤੀਆਂ ਹਨ ?

ਉਤਰ : ਹਾਂ, ਬਾਬਾ ਸਾਹਿਬ ਅੰਬੇਦਕਰ ਬਾਰੇ ਆਪਣੀ ਪੁਸਤਕ 'Worshipping False Gods' ਵਿੱਚ ।

ਪ੍ਰਸ਼ਨ : ਦੁਨੀਆਂ ਦਾ ਉਹ ਕਿਹੜਾ ਰਾਜ ਹੈ ਜਿਥੇ ਮੌਤ ਦੀ ਸਜ਼ਾ ਸਭ ਤੋਂ ਪਹਿਲਾਂ ਖਤਮ ਕੀਤੀ ਗਈ ?

ਉਤਰ : ਮਹਾਰਾਜਾ ਰਣਜੀਤ ਸਿੰਘ ਦਾ ਖਾਲਸਾ ਰਾਜ

ਪ੍ਰਸ਼ਨ : ਖਾਲਸਾ ਰਾਜ ਦਾ ਉਹ ਕਿਹੜਾ ਮੁਖੀ ਸੀ ਜਿਸ ਉੱਤੇ ਤਿੰਨ ਵਾਰ ਜਾਨ ਲੇਵਾ ਹਮਲੇ ਹੋਏ ਪਰ ਕਿਸੇ ਹਮਲਾਵਾਰ ਨੂੰ ਮੌਤ ਦੀ ਸਜ਼ਾ ਨਹੀਂ ਹੋਈ ?

ਉਤਰ : ਮਹਾਰਾਜਾ ਰਣਜੀਤ ਸਿੰਘ ।

ਪ੍ਰਸ਼ਨ : ਮਹਾਰਾਜਾ ਰਣਜੀਤ ਸਿੰਘ ਦੇ ਰਾਜ ਪ੍ਰਬੰਧ ਵਿੱਚ ਉੱਚੇ ਅਹੁੱਦੇ ਸਭ ਤੋਂ ਵੱਧ ਕਿਸ ਧਰਮ ਦੇ ਲੋਕਾਂ ਕੋਲ ਸਨ ?

ਉਤਰ : ਹਿੰਦੂ ਧਰਮ ਦੇ ਲੋਕਾਂ ਕੋਲ ਅਤੇ ਸਿਖਾਂ ਨੂੰ ਮਿਲੇ ਅਹੁਦਿਆਂ ਨਾਲੋਂ ਕਿਤੇ ਉੱਚੇ ਅਤੇ ਕਿਤੇ ਵੱਧ ।

ਪ੍ਰਸ਼ਨ : ਉਹ ਕਿਹੜਾ ਇਕੋ-ਇਕ ਇਤਿਹਾਸਕ ਤੇ ਅਨੁਭਵੀ ਸ਼ਾਇਰ ਹੈ ਜਿਸ ਨੇ ਖਾਲਸਾ ਰਾਜ ਦੇ ਖਤਮ ਹੋਣ 'ਤੇ ਖੂਨ ਦੇ ਹੰਝੂ ਵਹਾਏ ?

ਉਤਰ : ਸ਼ਾਹ ਮਹੁੰਮਦ ਜੋ ਇਕ ਮੁਸਲਮਾਨ ਕਵੀ ਸੀ ।

ਪ੍ਰਸ਼ਨ : ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿੱਚ ਸਿਖਾਂ ਦੀ ਗਿਣਤੀ ਕਿੰਨੀ ਸੀ ?

ਉਤਰ : ਹੋਵੇਗੀ ਕੋਈ 12 ਫੀਸਦ ।

ਪ੍ਰਸ਼ਨ : ਬਾਕੀ ਕਿਹੜੇ ਧਰਮਾਂ ਦੇ ਲੋਕ ਸਨ ?

ਉਤਰ : ਹਿੰਦੂ ਤੇ ਮੁਸਲਮਾਨ ਧਰਮ ਦੇ ਲੋਕ ।

ਪ੍ਰਸ਼ਨ : ਕਵੀ ਸ਼ਾਹ ਮਹੁੰਮਦ ਦੀਆਂ ਉਹ ਮਸ਼ਹੂਰ ਲਾਈਨਾਂ ਦੱਸੋ ਜਿਸ ਤੋਂ ਪਤਾ ਲੱਗਦਾ ਹੋਏ ਕਿ 12 ਫੀਸਦੀ ਵਾਲੇ ਲੋਕਾਂ ਦੇ ਰਾਜ ਵਿੱਚ ਹਿੰਦੂ ਅਤੇ ਮੁਸਲਮਾਨਾਂ ਦੀ ਹਾਲਤ ਕੀ ਸੀ ।

ਉਤਰ : ਪੜ੍ਹੋ ਸ਼ਾਹ ਮਹੁੰਮਦ ਦੀਆਂ ਇਹ ਸਤਰਾਂ ਜੋ ਉਸਨੇ ਅੰਗਰੇਜ਼ਾਂ ਵਲੋਂ ਪੰਜਾਬ ਉੱਤੇ ਕਬਜ਼ਾ ਕਰਨ ਪਿਛੋਂ 'ਜੰਗਨਾਮਾ ਸ਼ਾਹ ਮਹੁੰਮਦ' ਵਿੱਚ ਲਿਖੀਆਂ :

*ਰਾਜ਼ੀ ਬਹੁਤ ਰਹਿੰਦੇ ਹਿੰਦੂ ਮੁਸਲਮਾਨ ਦੋਵੇਂ,*
*ਸਿਰ ਦੋਹਾਂ ਦੇ ਉਤੇ ਆਫਾਤ ਆਈ ।*
*ਸ਼ਾਹ ਮਹੁੰਮਦਾ ਵਿਚ ਪੰਜਾਬ ਦੇ ਜੀ,*
*ਕਦੇ ਨਹੀਂ ਸੀ ਤੀਸਰੀ ਜ਼ਾਤ ਆਈ ।*
*(ਇਥੇ ਤੀਸਰੀ ਜ਼ਾਤ ਦਾ ਇਸ਼ਾਰਾ ਅੰਗਰੇਜ਼ਾਂ ਵਲ ਹੈ)*

ਪ੍ਰਸ਼ਨ : ਸ਼ਾਹ ਮਹੁੰਮਦ ਦੀਆਂ ਉਹ ਲਾਈਨਾਂ ਲਿਖੋ ਜੋ ਇਹ ਦੱਸਣ ਪਈ ਸਿੰਘਾਂ ਨੇ ਅੰਗਰੇਜ਼ਾਂ ਨੂੰ ਜੰਗ ਵਿੱਚ ਕਿਵੇਂ ਨੱਕ ਚਾਣੀਂ ਚਣੇ ਚਬਾਏ ?

ਉਤਰ : *"ਸ਼ਾਹ ਮਹੁੰਮਦਾ ਸਿੰਘਾਂ ਨੇ ਗੋਰਿਆਂ ਦੇ*
*ਵਾਂਗ ਨਿੰਬੂਆਂ ਲਹੂ ਨਚੋੜ ਸੁਟੇ ।"*

ਪ੍ਰਸ਼ਨ : ਸ਼ਾਹ ਮਹੁੰਮਦ ਨੇ ਮਹਾਰਾਜਾ ਰਣਜੀਤ ਸਿੰਘ ਦੀ ਘਾਟ ਨੂੰ ਮਹਿਸੂਸ ਕਰਦਿਆਂ ਜੋ ਹਉਕਾ ਭਰਿਆ ਉਹ ਵੀ ਦੱਸ ਦਿਓ ?

ਉਤਰ : ਅੱਜ ਹੋਵੇ ਸਰਕਾਰ ਤਾਂ ਮੁਲ ਪਾਵੇ ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੇ ।
ਸ਼ਾਹ ਮਹੁੰਮਦਾ ਇਕ ਸਰਕਾਰ ਬਾਝੋਂ ਫੌਜਾਂ ਜਿਤ ਕੇ ਅੰਤ ਨੂੰ ਹਾਰੀਆਂ ਨੇ ।

ਪ੍ਰਸ਼ਨ : ਸਿਖ ਰਾਜ ਦੇ ਜਾਣ ਵਿੱਚ ਸਭ ਤੋਂ ਵੱਧ ਗਦਾਰੀ ਕਿਨ੍ਹਾਂ ਲੋਕਾਂ ਦੀ ਸੀ ?

ਉਤਰ : ਡੋਗਰੇ ਜਰਨੈਲਾਂ ਦੀ ।

ਪ੍ਰਸ਼ਨ : ਉਹ ਕਿਹੜਾ ਵਿਅਕਤੀ ਸੀ ਜਿਸ ਨੇ ਸਿਖ ਰਾਜ ਦੇ ਖਤਮ ਹੋਣ ਤੇ ਤੁਰੰਤ ਪਿਛੋਂ ਸਿਖਾਂ ਨੂੰ ਮੁੜ ਜਥੇਬੰਦ ਕਰਨ ਦਾ ਹੰਭਲਾ ਮਾਰਿਆ ?

ਉਤਰ : ਭਾਈ ਮਹਾਰਾਜ ਸਿੰਘ ।

ਪ੍ਰਸ਼ਨ : ਸਿਖ ਰਾਜ ਦੇ ਜਾਣ ਪਿਛੋਂ ਅੰਗਰੇਜ਼ਾਂ ਨੂੰ ਪੰਜਾਬ ਵਿਚੋਂ ਕੱਢਣ ਲਈ ਹਥਿਆਰਬੰਦ ਜੰਗ ਦੀ ਸ਼ੁਰੂਆਤ ਕਿਸ ਨੇ ਕੀਤੀ ?

ਉਤਰ : ਬਾਬਾ ਰਾਮ ਸਿੰਘ ਜੀ ।

ਪ੍ਰਸ਼ਨ : ਮਹਾਰਾਜਾ ਰਣਜੀਤ ਸਿੰਘ ਦਾ ਉਹ ਕਿਹੜਾ ਜਰਨੈਲ ਸੀ ਜਿਸ ਨੂੰ ਸਿਖ ਰਾਜ ਖਤਮ ਕਰਾਉਣ ਦੀ ਸਾਜ਼ਿਸ ਕਾਮਯਾਬ ਕਰਾਉਣ ਦੇ ਇਨਾਮ ਵਜੋਂ ਅੰਗਰੇਜ਼ਾਂ ਨੇ ਕਸ਼ਮੀਰ ਦਾ ਰਾਜਾ ਬਣਾਇਆ ?

ਉਤਰ : ਡੋਗਰਾ ਗੁਲਾਬ ਸਿੰਘ ।

ਪ੍ਰਸ਼ਨ : ਕੀ ਕਿਤੇ ਕੋਈ ਅਜਿਹੇ ਹਿੰਦੂ ਵੀ ਸਨ ਜਿਨ੍ਹਾਂ ਨੇ ਨਵੰਬਰ 84 ਵਿਚ ਸਿਖਾਂ ਉਤੇ ਕਾਤਲਾਨਾ ਹਮਲੇ ਕਰਨ ਵਾਲਿਆਂ ਦੇ ਨਾਂਅ ਲਏ ?

ਉਤਰ : ਹਾਂ, ਨੇਕ ਤੇ ਰੱਬ ਤੋਂ ਡਰਨ ਵਾਲੇ ਹਿੰਦੂਆਂ ਦੀ ਇਕ ਟੀਮ ਨੇ ਨਿਧੜਕ ਹੋ ਕੇ ਸਿਖਾਂ ਦੇ ਕਾਤਲਾਂ ਦੇ ਨਾਂਅ ਲਏ ਅਤੇ ਇਸ ਸਬੰਧ ਵਿਚ ਇਕ ਪੁਸਤਕ ਵੀ ਲਿਖੀ ਜਿਸ ਦਾ ਨਾਂਅ "Who are guilty" ਹੈ ।

ਪ੍ਰਸ਼ਨ : ਛੋਟੇ ਸਾਹਿਬਜ਼ਾਦਿਆਂ ਦੀਆਂ ਦੇਹਾਂ ਦਾ ਅੰਤਮ ਸਸਕਾਰ ਕਿਸ ਵਿਅਕਤੀ ਨੇ ਕੀਤਾ ਅਤੇ ਉਹ ਕੌਣ ਸੀ ?

ਉਤਰ : ਗੁਰੂ ਘਰ ਦਾ ਸ਼ਰਧਾਲੂ ਇਕ ਨੇਕ ਹਿੰਦੂ ਇਨਸਾਨ ਸੇਠ ਟੋਡਰ ਮੱਲ ।

ਪ੍ਰਸ਼ਨ : ਉਹ ਕਿਹੜਾ ਹਿੰਦੂ ਕਵੀ ਹੈ ਜਿਸ ਨੇ ਮਾਂ ਬੋਲੀ ਪੰਜਾਬੀ ਦੀ ਤਨੋਂ ਮਨੋਂ ਸੇਵਾ ਕੀਤੀ ?

ਉਤਰ : ਧਨੀ ਰਾਮ ਚਿਤ੍ਰਿਕ ।

ਪ੍ਰਸ਼ਨ : ਮੁਗਲ ਦਰਬਾਰ ਵਿਚ ਉੱਚੇ ਅਹੁੱਦੇ ਉੱਤੇ ਬਿਰਾਜਮਾਨ ਉਸ ਹਿੰਦੂ ਵਿਅਕਤੀ ਦਾ ਨਾਂਅ ਦਸੋ ਜੋ 18ਵੀ ਸਦੀ ਵਿੱਚ ਸਿਖਾਂ ਤੇ ਮੁਗਲਾਂ ਦਰਮਿਆਨ ਸੁਲਾਹ ਸਫਾਈ ਕਰਵਾਉਣ ਸਮੇਂ ਸਿਖਾਂ ਨਾਲ ਵਿਸ਼ੇਸ਼ ਹਮਦਰਦੀ ਰੱਖਦਾ ਸੀ ? ਸਿਖ ਉਸ ਨੂੰ ਕਿਸ ਨਾਂਅ ਨਾਲ ਬੁਲਾਇਆ ਕਰਦੇ ਸਨ ?

ਉਤਰ : ਦੀਵਾਨ ਕੌੜਾ ਮੱਲ । ਸਿਖਾਂ ਨਾਲ ਅੰਦਰੋਂ ਅੰਦਰੀ ਬੜੀ ਹਮਦਰਦੀ ਕਰਨ ਕਰਕੇ ਸਿਖ ਉਸ ਨੂੰ ਪਿਆਰ ਵਿੱਚ 'ਮਿਠਾ ਮੱਲ' ਕਿਹਾ ਕਰਦੇ ਸਨ ।

ਪ੍ਰਸ਼ਨ : ਕਿਹੜੇ ਰਾਜ ਵਿੱਚ ਫੌਜ ਤੇ ਪੁਲਿਸ ਵਿੱਚ ਕੰਮ ਕਰਨ ਵਾਲੇ ਸਿਖ ਕਰਮਚਾਰੀਆਂ ਨੂੰ ਸਿਖ ਸਰੂਪ ਨੂੰ ਕਾਇਮ ਰੱਖਣਾ ਲਾਜ਼ਮੀ ਕਰਾਰ ਦਿੱਤਾ ਗਿਆ ?

ਉਤਰ : ਅੰਗਰੇਜ਼ ਰਾਜ ਵਿੱਚ ।

ਪ੍ਰਸ਼ਨ : ਸਿਰਦਾਰ ਕਪੂਰ ਸਿੰਘ ਆਈ.ਸੀ.ਐਸ. ਨੂੰ ਆਈ.ਸੀ.ਐਸ. ਦੀ ਨੌਕਰੀ ਤੋਂ ਹੱਥ ਕਿਉਂ ਧੋਣੇ ਪਏ ?

ਉਤਰ : ਕਿਉਂ ਕਿ ਸਰਦਾਰ ਸਾਹਿਬ ਨੇ ਸਿਖਾਂ ਨੂੰ "ਜਰਾਇਮ ਪੇਸ਼ਾ ਕੌਮ" ਕਹੇ ਜਾਣ ਵਾਲੇ ਗ੍ਰਹਿ ਮੰਤਰਾਲੇ ਦੇ ਸਰਕੂਲਰ ਦਾ ਵਿਰੋਧ ਕਰਨ ਦਾ ਖਤਰਾ ਮੁੱਲ ਲਿਆ ।

ਪ੍ਰਸ਼ਨ : ਉਹ ਕਿਹੜਾ ਫਿਲਾਸਫ਼ਰ ਤੇ ਵਿਦਵਾਨ ਸੀ ਜੋ ਇਹ ਕਿਹਾ ਕਰਦਾ ਸੀ ਕਿ ਸਿੱਖ ਜਾਂ ਤਾਂ ਆਜ਼ਾਦ ਹੁੰਦਾ ਹੈ ਤੇ ਜਾਂ ਬਾਗੀ । ਉਹ ਗੁਲਾਮੀ ਦੀ ਸਥਿਤੀ ਵਿੱਚ ਕਦੇ ਵੀ ਨਹੀਂ ਰਹਿੰਦਾ ।

ਉਤਰ : ਸਿਰਦਾਰ ਕਪੂਰ ਸਿੰਘ ।

ਪ੍ਰਸ਼ਨ : ਉਹ ਕਿਹੜੀ ਪੁਸਤਕ ਹੈ ਜਿਸ ਵਿੱਚ ਸ. ਕਪੂਰ ਸਿੰਘ ਆਈ.ਸੀ.ਐਸ. ਨੇ ਸਿਖਾਂ ਨਾਲ ਹੋਏ ਧੱਕਿਆਂ ਬਾਰੇ ਨਿੱਗਰ ਤੱਥਾਂ ਦਾ ਹਵਾਲਾ ਦੇ ਕੇ ਪੁਸਤਕ ਲਿਖੀ ?

ਉਤਰ : ਸਾਚੀ ਸਾਖੀ ।

ਪ੍ਰਸ਼ਨ : 1975 ਵਿੱਚ ਐਮਰਜੈਂਸੀ ਦੌਰਾਨ ਐਮਰਜੈਂਸੀ ਦੇ ਖਿਲਾਫ਼ ਡਟ ਕੇ ਮੋਰਚਾ ਲਾਉਣ ਦੀ ਜੁਰਅਤ ਕਿਸ ਨੇ ਵਿਖਾਈ ?

ਉਤਰ : ਸਿੱਖ ਕੌਮ ਨੇ ਸ਼੍ਰੋਮਣੀ ਅਕਾਲੀ ਦਲ ਦੀ ਅਗਵਾਈ ਵਿੱਚ ।

ਪ੍ਰਸ਼ਨ : ਇਹ ਮੋਰਚਾ ਕਿਥੋਂ ਆਰੰਭ ਹੋਇਆ ?

ਉਤਰ : ਸ੍ਰੀ ਹਰਮਿੰਦਰ ਸਾਹਿਬ ਤੋਂ ।

ਪ੍ਰਸ਼ਨ : ਅਕਾਲੀ ਪਾਰਟੀ ਦੇ ਆਗੂਆਂ ਤੋਂ ਇਲਾਵਾ ਉਸ ਪਾਰਟੀ ਦਾ ਨਾਂਅ ਲਓ ਜਿਸ ਨੇ 1975 ਦੀ ਐਮਰਜੈਂਸੀ ਸਮੇਂ ਦਰਬਾਰ ਸਾਹਿਬ ਵਿੱਚ ਸ਼ਰਨ ਲਈ ?

ਉਤਰ : ਅਕਾਲੀ ਆਗੂਆਂ ਤੋਂ ਇਲਾਵਾ ਜਨ ਸੰਘ (ਭਾਰਤੀ ਜਨਤਾ ਪਾਰਟੀ ਦੀ ਪੁਰਾਣੀ ਐਡੀਸ਼ਨ ਪਾਰਟੀ ਦੇ ਆਗੂ)

ਪ੍ਰਸ਼ਨ : ਉਸ ਸਮੇਂ ਦੇ ਪ੍ਰਧਾਨ ਮੰਤਰੀ ਸ੍ਰੀਮਤੀ ਗਾਂਧੀ ਨੇ ਐਮਰਜੈਂਸੀ ਦੌਰਾਨ ਸਿਖਾਂ ਨੂੰ ਕੁੱਝ ਪੇਸ਼ਕਸ਼ਾਂ ਕੀਤੀਆਂ ?

ਉਤਰ : ਹਾਂ ।

ਪ੍ਰਸ਼ਨ : ਕਿਹੜੀਆਂ ?

ਉਤਰ : ਸ੍ਰੀਮਤੀ ਗਾਂਧੀ ਨੇ ਕਿਹਾ ਕਿ ਤੁਹਾਡੀਆਂ ਅਹਿਮ ਮੰਗਾਂ ਮੰਨ ਲੈਂਦੇ ਹਾਂ ਪਰ ਜਨ ਸੰਘੀਆਂ ਨੂੰ ਦਰਬਾਰ ਸਾਹਿਬ ਵਿਚੋਂ ਬਾਹਰ ਕੱਢੋ ।

ਪ੍ਰਸ਼ਨ : ਸਿਖਾਂ ਨੇ ਕੀ ਜਵਾਬ ਦਿੱਤਾ ?

ਉਤਰ : ਸਿਖਾਂ ਨੇ ਕਿਹਾ ਕਿ ਅਸੀਂ ਇਨ੍ਹਾਂ ਨੂੰ ਬਾਹਰ ਨਹੀਂ ਕੱਢ ਸਕਦੇ ਕਿਉਂਕਿ ਇਹ ਲੋਕ ਆਪਣੀ ਹਿਫਾਜ਼ਤ ਲਈ ਗੁਰੂ ਦੀ ਸ਼ਰਨ ਵਿੱਚ ਆਏ ਹਨ ।

ਪ੍ਰਸ਼ਨ : ਫਿਰ ਜਦੋਂ ਧਰਮ ਯੁੱਧ ਮੋਰਚਾ ਦਰਬਾਰ ਸਾਹਿਬ ਤੋਂ ਹੀ ਆਰੰਭ ਹੋਇਆ ਤਾਂ ਮੋਰਚੇ ਨੂੰ ਦਰਬਾਰ ਸਾਹਿਬ ਤੋਂ ਸ਼ੁਰੂ ਕਰਨ ਦੀ ਨਿਖੇਧੀ ਕਰਨ ਵਾਲੇ ਕੋਣ ਸਨ ?

ਉਤਰ : ਉਹੋ ਜਨ ਸੰਘੀ ਵੀਰ ਜਿਨ੍ਹਾਂ ਨੇ ਐਮਰਜੈਂਸੀ ਸਮੇਂ ਆਪ ਕਦੇ ਇਸ ਪਵਿੱਤਰ ਅਸਥਾਨ ਤੇ ਪਨਾਹ ਲਈ ਸੀ ।

ਪ੍ਰਸ਼ਨ : ਉਨ੍ਹਾਂ ਕੁੱਝ ਜਨਸੰਘੀ ਆਗੂਆਂ ਦੇ ਨਾਂਅ ਦੱਸੋ ਜਿਨ੍ਹਾਂ ਨੇ ਉਸ ਸਮੇਂ ਸ਼ਰਨ ਲਈ ?

ਉਤਰ : ਕੀ ਨਾਂਅ ਲੈਣਾ ਹੈ, ਐਵੇਂ ਸ਼ਰਮਿੰਦੇ ਹੋਣਗੇ । ਬਸ ਏਨਾ ਹੀ ਕਹਿ ਰਹੇ ਹਾਂ ਕਿ ਸਾਰੇ ਪੰਜਾਬ ਜਨ-ਸੰਘ ਦੇ ਵੱਡੇ ਵੱਡੇ ਆਗੂ ਸਨ ।

ਪ੍ਰਸ਼ਨ : ਉਹ ਕਿਹੜਾ ਸ਼ਾਇਰ ਹੈ ਅਤੇ ਉਹ ਕਿਹੜੀ ਕਿਤਾਬ ਹੈ ਜਿਸ ਨੂੰ ਸਿਖ ਕਿਸਾਨੀ ਹਲ ਵਾਹੁੰਦੀ, ਕਿਰਤ ਕਰਦੀ ਤੇ ਚੰਨ ਚਾਨਣੀਆਂ ਰਾਤਾਂ ਵਿੱਚ ਖੇਤਾਂ ਨੂੰ ਪਾਣੀ ਲਾਉਂਦਿਆਂ ਅਤੇ ਗਿਧਿਆਂ ਤੇ ਭੰਗੜਿਆਂ ਵਿੱਚ ਗਾਉਂਦੀ ਹੈ, ਰੂਹ ਨਾਲ ਗਾਉਂਦੀ ਹੈ ਅਤੇ ਗਾਉਂਦੀ ਰਹੇਗੀ ।

ਉਤਰ : ਵਾਰਸ ਸ਼ਾਹ ਅਤੇ ਉਸ ਦੀ ਸੰਸਾਰ ਪ੍ਰਸਿੱਧ ਪੁਸਤਕ 'ਹੀਰ' ।

ਪ੍ਰਸ਼ਨ : ਦਰਬਾਰ ਸਾਹਿਬ ਉਤੇ ਹੋਏ ਹੱਮਲੇ ਸਮੇਂ ਕਿਸੇ ਉੱਘੇ ਹਿੰਦੂ ਵੀਰ ਦੀ ਕਲਮ ਰੋਈ ?

ਉਤਰ : ਨਹੀਂ ਜੀ ।

ਪ੍ਰਸ਼ਨ : ਕਿਸੇ ਮੁਸਲਮਾਨ ਸ਼ਾਇਰ ਦੀ ?

ਉਤਰ : ਹਾਂ, ਅਫਜ਼ਲ ਅਹਿਸਨ ਰੰਧਾਵਾ ਪਾਕਿਸਤਾਨ ਦੇ ਸਾਬਕਾ ਐਮ.ਪੀ. ਦੀ ਇਕ ਲੰਮੀ ਕਵਿਤਾ ਵਿਚੋਂ ਇਕ ਟੂਕ ਹਾਜ਼ਰ ਹੈ :

*ਅੱਜ ਤਪਦੀ ਭੱਠੀ ਬਣ ਗਿਆ, ਮੇਰਾ ਸਗਲੇ ਵਾਲਾ ਪੈਰ*
*ਅੱਜ ਵੈਰੀਆਂ ਕੱਢ ਵਿਖਾਲਿਆ, (ਹਾਇ) ਪੰਜ ਸਦੀਆਂ ਦਾ ਵੈਰ ।*
*ਕੋਈ ਨਾ ਉਹਨੂੰ ਬੌਹੜਿਆ, ਉਹਨੂੰ ਵੈਰੀਆਂ ਮਾਰਿਆ ਘੇਰ ।*
*ਉਂਜ ਡੱਕੇ ਰਹਿ ਗਏ ਘਰਾਂ ਵਿੱਚ, ਮੇਰੇ ਲੱਖਾਂ ਪੁੱਤਰ ਸ਼ੇਰ ।*
*ਅੱਜ ਤੱਪਦੀ ਭੱਠੀ ਬਣ ਗਈ, ਮੇਰੀ ਚੂੜੇ ਵਾਲੀ ਬਾਂਹ ।*
*ਅੱਜ ਵਿੱਚ ਸ਼ਹੀਦੀ ਝੰਡਿਆਂ ਹੈ ਮੇਰਾ ਝੰਡਾ ਤਾਂਹ ।*

ਪ੍ਰਸ਼ਨ : ਸੂਬਿਆਂ ਨੂੰ ਵੱਧ ਅਧਿਕਾਰ ਦੇਣ ਦੀ ਗੱਲ ਅੱਜ ਸਾਰੇ ਮੁਲਕ ਵਿੱਚ ਭਖ ਗਈ ਹੈ ਪਰ ਇਸ ਵਿਚਾਰਧਾਰਾ ਦੇ ਮੋਢੀ ਕੌਣ ਸਨ ?

ਉੱਤਰ : ਸਿੱਖ ਕੌਮ ।

ਪ੍ਰਸ਼ਨ : ਉਹ ਕਿਹੜੀ ਦਸਤਵੇਜ਼ ਹੈ ਜਿਸ ਨੂੰ ਵਖਵਾਦੀ ਦਸਤਾਵੇਜ਼ ਵਲੋਂ ਬਦਨਾਮ ਕਰਨ ਵਿਚ ਕੋਈ ਕਸਰ ਨਹੀਂ ਛੱਡੀ ਗਈ ਪਰ ਜਿਸ ਦੀ ਭਾਵਨਾ ਨੂੰ ਅੱਜ ਸਾਰੇ ਸੂਬੇ ਆਪਣੇ ਆਪਣੇ ਢੰਗ ਨਾਲ ਮੰਨ ਰਹੇ ਹਨ ?

ਉੱਤਰ : 'ਅਨੰਦਪੁਰ ਸਾਹਿਬ ਦਾ ਮਤਾ'

ਪ੍ਰਸ਼ਨ : ਉਹ ਕਿਹੜੀ ਪਾਰਟੀ ਸੀ ਜਿਸਨੇ ਸਿਖਾਂ ਲਈ ਵੱਖਰੇ ਹੋਮਲੈਂਡ ਦੀ ਵਕਾਲਤ ਕੀਤੀ ?

ਉੱਤਰ : ਭਾਰਤੀ ਕਮਿਊਨਿਸਟ ਪਾਰਟੀ ਨੇ ਆਜ਼ਾਦੀ ਤੋਂ ਪਹਿਲਾਂ ।

ਪ੍ਰਸ਼ਨ : ਭਾਰਤੀ ਕਮਿਊਨਿਸਟ ਪਾਰਟੀ ਦਾ ਉਹ ਕਿਹੜਾ ਸਿਰ ਕੱਢ ਲੀਡਰ ਸੀ ਜਿਸ ਨੇ ਸਿਖਾਂ ਲਈ ਵੱਖਰੇ ਹੋਮਲੈਂਡ ਦੀ ਦਸਤਾਵੇਜ਼ ਤਿਆਰ ਕੀਤੀ ?

ਉੱਤਰ : ਇਹ ਦਸਤਾਵੇਜ਼ ਕਮਿਊਨਿਸਟ ਆਗੂ ਸ੍ਰੀ ਬੀ.ਅਧਿਕਾਰੀ ਨੇ ਲਿਖੀ ਜੋ ਉਸ ਸਮੇਂ ਸਿਖ ਮਾਮਲਿਆ ਦੇ ਇੰਚਾਰਜ ਸਨ । ਉਂਜ ਇਸ ਨੂੰ ਤਿਆਰ ਕਰਨ ਵਾਲੇ ਸ. ਹਰਕਿਸ਼ਨ ਸਿੰਘ ਸੁਰਜੀਤ ਸਨ ਜੋ ਅਜ ਕਲ੍ਹ ਸੀ ਪੀ ਐਮ ਦੇ ਜਨਰਲ ਸਕੱਤਰ ਹਨ । ਪੰਜਾਬੀ ਵਿਚ ਇਸ ਦਾ ਅਨੁਵਾਦ ਸ੍ਰ. ਅਵਤਾਰ ਸਿੰਘ ਮਲਹੋਤਰਾ ਨੇ ਕੀਤਾ । ਇਸ ਦਸਤਾਵੇਜ਼ ਦਾ ਸਿਰਲੇਖ ਹੈ : 'ਸਿੱਖ ਦੇਸ਼ ਭੂਮੀਆ ।'

ਪ੍ਰਸ਼ਨ : ਅਨੰਦਪੁਰ ਸਾਹਿਬ ਦਾ ਮਤਾ ਤਿਆਰ ਕਿਸ ਨੇ ਕੀਤਾ ?

ਉੱਤਰ : ਸਿਰਦਾਰ ਕਪੂਰ ਸਿੰਘ ਆਈ.ਸੀ.ਐਸ. ਨੇ ।

ਪ੍ਰਸ਼ਨ : ਕੀ ਪੰਜਾਬ ਦੇ ਪਾਣੀਆਂ ਲਈ, ਚੰਡੀਗੜ੍ਹ ਨੂੰ ਪੰਜਾਬ ਵਿਚ ਸ਼ਾਮਲ ਕਰਾਉਣ ਲਈ ਜਾਂ ਸਿਖਾਂ ਦੀ ਆਜ਼ਾਦ ਹਸਤੀ ਨੂੰ ਬਰਕਰਾਰ ਰੱਖਣ ਲਈ ਪੰਜਾਬ ਦੇ ਹਿੰਦੂਆਂ ਨੇ ਜਥੇਬੰਦਕ ਤੌਰ ਤੇ ਕੋਈ ਜਦੋਜਹਿਦ ਕੀਤੀ ?

ਉੱਤਰ : ਡੱਕਾ ਭੰਨ ਕੇ ਦੂਹਰਾ ਨਹੀਂ ਕੀਤਾ । ਹਾਂ, ਮੁਖਾਲਫਤ ਕਰਨ ਵਿੱਚ ਕੋਈ ਕਸਰ ਨਹੀਂ ਛੱਡੀ । ਇਹ ਮੁਖਾਲਫਤ ਕਦੇ ਖੁਲ੍ਹੇਆਮ ਬੋਲ ਕੇ ਹੋਈ ਅਤੇ ਕਦੇ ਖਾਮੋਸ਼ ਰਹਿ ਕੇ ।

ਪ੍ਰਸ਼ਨ : ਮੌਜੂਦਾ ਪੰਜਾਬ ਸਰਕਾਰ ਦਾ ਉਹ ਕਿਹੜਾ ਪੰਜਾਬੀ ਹਿੰਦੂ ਵਜ਼ੀਰ ਹੈ ਜਿਸ ਨੇ ਨਾਨਕਸ਼ਾਹੀ ਕੈਲੰਡਰ ਦਾ ਵਿਰੋਧ ਕਰਕੇ ਸਿਖਾਂ ਦੇ ਅੰਦਰੂਨੀ ਮਾਮਲਿਆਂ ਵਿਚ ਸਿਧੀ ਦਖਲ ਅੰਦਾਜ਼ੀ ਕੀਤੀ ?

ਉੱਤਰ : ਬਲਰਾਮ ਜੀ ਦਾਸ ਟੰਡਨ

ਪ੍ਰਸ਼ਨ : ਅੰਗਰੇਜ਼ ਹਕੂਮਤ ਸਮੇਂ ਫੌਜ ਵਿੱਚ ਸਿਖਾਂ ਦੀ ਗਿਣਤੀ ਕਿੰਨੀ ਸੀ ?

ਉੱਤਰ : ਭਰੋਸੇਯੋਗ ਗੈਰ ਸਰਕਾਰੀ ਸੂਤਰਾਂ ਤੋਂ ਮਿਲੀ ਜਾਣਕਾਰੀ ਮੁਤਾਬਕ 14 ਤੋਂ 16 ਫੀਸਦੀ ਦੇ ਕਰੀਬ ।

ਪ੍ਰਸ਼ਨ : ਤੇ ਅਫ਼ਸਰਾ ਦੀ ?

ਉੱਤਰ : ਭਰੋਸੇ ਯੋਗ ਗੈਰ ਸਰਕਾਰੀ ਸੂਤਰਾਂ ਮੁਤਾਬਕ 27 ਤੋਂ 30 ਫੀਸਦ ।

ਪ੍ਰਸ਼ਨ : ਹੁਣ ਕਿੰਨੀ ਹੈ ?

ਉੱਤਰ : 6 ਤੋਂ 8 ਫੀਸਦੀ ਅਤੇ ਇਹ ਘਟਦੀ ਹੀ ਜਾ ਰਹੀ ਹੈ । ਹੁਣ ਇਹ 2 ਫੀਸਦ ਕੀਤੀ ਜਾ ਰਹੀ ਹੈ ।

ਪ੍ਰਸ਼ਨ : ਚੰਡੀਗੜ੍ਹ ਤੇ ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ ਵਿੱਚ ਸ਼ਾਮਲ ਕਰਾਉਣ ਲਈ ਕਿਸ ਵਿਅਕਤੀ ਨੇ ਅਰਦਾਸ ਕਰਕੇ ਆਪਣੇ ਪ੍ਰਣ ਨੂੰ ਤੋੜ ਨਿਭਾਇਆ ਤੇ ਅੰਤ ਨੂੰ ਸ਼ਹੀਦੀ ਦਿੱਤੀ ?

ਉੱਤਰ : ਸਰਦਾਰ ਦਰਸ਼ਨ ਸਿੰਘ ਫੇਰੂਮਾਨ ਨੇ ।

ਪ੍ਰਸ਼ਨ : ਕਿਸ ਪੰਜਾਬੀ ਹਿੰਦੂ ਲੀਡਰ ਨੇ ਪੰਜਾਬੀ ਸੂਬੇ ਦੇ ਵਿਰੁੱਧ ਮਰਨ ਵਰਤ ਰੱਖਿਆ ।

ਉੱਤਰ : ਸ੍ਰੀ ਯੱਗ ਦੱਤ ਸ਼ਰਮਾ ਨੇ ।

ਪ੍ਰਸ਼ਨ : ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤ ਸਮਾਉਣ ਵੇਲੇ ਖਾਲਸਾ ਪੰਥ ਨੂੰ ਕੀ ਪੈਗਾਮ ਦਿੱਤਾ ?

ਉੱਤਰ : ਦਸ਼ਮੇਸ਼ ਪਿਤਾ ਨੇ ਹੁਕਮ ਕੀਤਾ :



**ਆਤਮਾ ਗ੍ਰੰਥ ਵਿਚ**

**ਸਰੀਰ ਪੰਥ ਵਿਚ**

***********

**ਪੂਜਾ ਅਕਾਲ ਕੀ**

**ਪਰਚਾ ਸ਼ਬਦ ਕਾ**

**ਦੀਦਾਰ ਖਾਲਸੇ ਕਾ**



ਜਾ ਕੇ ਤੱਕ ਪਰਦੇਸੀਆ ,
ਉਹਨਾਂ ਵਣਾਂ ਦੇ ਪਾਰ ।
ਵੇਖ ਕਿਨ੍ਹਾਂ ਦੇ ਝੁਕੇ ਨਹੀਂ ,
ਸੀਸ ਪਰਾਏ ਬਾਰ ।